# ਬੋਝਲ ਪੰਡ

ਨੌਰੰਗ ਸਿੰਘ

ਪ੍ਰੀਤ ਨਗਰ ਸ਼ਾਪ
੩੦ ਨਿਸਬਤ ਰੋਡ, ਲਾਹੌਰ.

# ਮੁਢਲੀਆਂ ਸਤਰਾਂ

ਖੁਰਦਰੇ ਪਰਬਤਾਂ ਵਾਂਗ ਨੌਰੰਗ ਸਿੰਘ ਦੇ ਪਾਤਰ ਮੋਟੇ ਠੁਲ੍ਹੇ ਹੁੰਦੇ ਹਨ, ਪਰ ਉਨ੍ਹਾਂ ਦੇ ਹਿਰਦਿਆਂ ਵਿਚ ਬੇ-ਅੰਤ ਮਿੱਠੀਆਂ ਖ਼ਾਬਾਂ ਤੇ ਤ੍ਰਸੇਵਿਆਂ ਦੀਆਂ ਕੂਲ੍ਹਾਂ ਵਹਿੰਦੀਆਂ ਵਿਸਦੀਆਂ ਹਨ। ਪਰਬਤਾਂ ਜੇਡੇ ਉਹ ਵੱਡੇ ਤੇ ਉਨ੍ਹਾਂ ਦੇ ਡੂੰਘਾਣਾਂ ਵਿਚ ਸੁਹਣੀਆਂ ਇਨਸਾਨੀ ਸੁਗੰਧੀਆਂ ਲੁਕੀਆਂ ਹੋਈਆਂ ਹਨ। ਉਹ ਗ਼ੁਬਾਰ ਜਿਹੜਾ ਉਹਦੇ ਪਾਤਰ ਦੇ ਦਿਲ ਵਿਚ ਚਿਰਾਂ ਦਾ ਉਬਾਲੇ ਲੈ ਰਿਹਾ ਹੁੰਦਾ ਹੈ ਬਾਜੀ ਵਾਰੀ ਝੱਖੜ ਬਣ ਕੇ ਇਕ ਦਮ ਜ਼ਬਤ ਦੇ ਬੰਨ੍ਹਾਂ ਨੂੰ ਤੋੜਦਾ ਹੋਇਆ ਜਜ਼ਬਾਤੀ ਹੜ੍ਹਾਂ ਵਿਚ ਫੁਟ ਵਗਦਾ ਹੈ । ਉਨ੍ਹਾਂ ਦੇ ਦੁਧੀਆ ਬੋਲ ਸਾਨੂੰ ਆਪਣੇ ਕੂਲੇ ਚਾਨਣ ਨਾਲ ਕਜ ਦੇਂਦੇ ਹਨ।

ਨੌਰੰਗ ਸਿੰਘ ਦੇ ਬਚਪਨ ਨੇ ਪਿੰਡਾਂ ਦੇ ਪੰਘੂੜਿਆਂ ਵਿਚ ਹੂਟੇ ਲਏ ਤੇ ਜਟਕੀਆਂ ਲੋਰੀਆਂ ਨੇ ਉਹਨੂੰ ਥਾਪੜਿਆ ਹੈ। ਮੁੜ ਮੁੜ ਉਹ ਕੁਦਰਤ ਦੇ ਭੰਡਾਰ ਵਲ ਜਾਂਦਾ ਹੈ ਤੇ ਓਥੋਂ ਸਾਡੇ ਅਗੇ ਪਿੰਡਾਂ ਦੇ ਦੁਧ ਦਹੀਂ ਦੀਆਂ ਮਟ ਚਾਟੀਆਂ ਖੋਲ੍ਹ ਦੇਂਦਾ ਹੈ ਤੇ ਅਸੀ ਚਰਾਂਦਾਂ ਦੇ ਸੱਜਰੇ ਸਾਹਾਂ, ਭਿੰਨੀ ਘਾਹ, ਵੱਗਾਂ ਦੇ ਖੁਰਾਂ ਨਾਲ ਉਡਦੀ ਤ੍ਰੇਲੀ ਧੂਲ ਤੇ ਪਲਰਦੀਆਂ ਪੈਲੀਆਂ ਦੇ ਸੁਥਕ ਬੁੱਲਿਆਂ ਦੀਆਂ ਘੁੱਟਾਂ ਭਰਨ ਲਗਦੇ ਹਾਂ । ਅਸੀ ਡਰਾਇੰਗ ਰੂਮ ਦੇ ਦਿਲਕਦੇ ਚੁਹਲ ਭੁੱਲ ਜਾਂਦੇ ਹਾਂ ਜਦੋਂ ਉਹ ਸਾਡੇ ਸਾਹਮਣੇ ਭਿਜੀਆਂ ਲੀਰਾਂ ਨਾਲ ਲਿਫੀ ਹੋਈ ਪਿੰਡ ਦੀ ਕੁੜੀ ਲਿਆ ਖਲ੍ਹਿਆਰਦਾ ਹੈ।

ਸ਼ਹਿਰ ਦੀਆਂ ਭੀੜੀਆਂ, ਸਿਲ੍ਹੀਆਂ, ਨਗ੍ਹਾਤੀਆਂ ਗਲੀਆਂ ਵਿਚ ਜਿੱਥੇ ਲੋਕੀ ਇਕ ਦੂਜੇ ਨੂੰ ਮਿਲਣ ਦੇ ਚਾਉ ਨਾਲ ਨਹੀਂ ਮਿਲਦੇ ਸਗੋਂ ਕੰਮ ਕਾਜ ਖਾਤਰ ਮਿਲਦੇ ਹਨ, ਉਹਦਾ ਸਾਹ ਘੁਟਦਾ ਹੈ।

ਉਹਦੀਆਂ ਜਾਂਗਲੀ ਟੱਪਰੀ ਵਾਸਾਂ, ਓਡਾਂ ਤੇ ਹਾਲੀਆਂ ਦੀਆਂ ਅਖੜ੍ਹ ਮੂਰਤਾਂ ਮਨੁੱਖ ਦੇ ਮੁਢਲੇ ਵੇਗਾਂ ਨੂੰ ਸਾਹਮਣੇ ਲਿਆਉਂਦੀਆਂ ਹਨ ਤੇ ਉਹ ਉਨ੍ਹਾਂ ਦੀ ਤਾਜ਼ਗੀ, ਸੋਭਾ ਤੇ ਅਨੂਪਮ ਵਹਿਣਾਂ ਵਿਚ ਠਿਲ੍ਹ ਪੈਂਦਾ ਹੈ ਨਾ ਕਿ ਕੁਐਦਾ ਜਕੜੀ ਸਿਆਣਪ ਦੀਆਂ ਨਿਘੋਚਾਂ ਨਾਲ ਖਹਿੰਦਾ ਹੈ।

ਕੁਝ ਕੁ ਲੋਕੀ ਜਿਹੜੇ ਅਗਾਂਹ ਵਧੂ ਸਾਹਿਤ ਦੇ ਉਲਾਰ ਰੂਪ ਵਿਚ ਕੇਵਲ ਸੜਾਂਦੀਆਂ ਹੋਈਆਂ ਗਲੀਆਂ, ਚਕਲੇ ਗੰਦੇ ਸਾਹ ਘੁਟਵੇਂ ਪਟਰੋਲ ਦੇ ਧੂੰ ਦੀ ਰਟ ਨੂੰ ਯਥਾਰਥਵਾਦ ਸਮਝਦੇ ਹਨ ਉਨ੍ਹਾਂ ਲਈ ਨੌਰੰਗ ਸਿੰਘ ਸ਼ਾਇਦ ਯਥਾਰਥ ਵਾਦੀ ਨਾ ਹੋਵੇ। ਪਰ ਉਹਦਾ ਯਥਾਰਥ ਵਾਦ ਥੋਥੇ ਲੇਖਕਾਂ ਦੀ ਸੱਤਹੀ ਲਿਪ ਪੋਚ ਨਾਲੋਂ ਕਿਤੇ ਡੂੰਘੇਰਾ ਹੈ।

ਉਹ ਮਾਖਿਓਂ ਮਿੱਠੀ ਬੋਲੀ ਵਿਚ ਸਾਡੇ ਪਿੰਡਾਂ ਦੇ ਧੜਕਦੇ ਪਰ ਗੂੰਗੇ ਦਿਲਾਂ ਦੀ ਅਵਾਜ਼ ਬਣਦਾ ਹੈ, ਪਿੰਡ – ਜਿਨ੍ਹਾਂ ਦੀ ਧਰਤੀ ਬੱਚਿਆਂ ਵਿਛੜੀ ਮਾਂ ਵਾਂਗ ਆਪਣੇ ਪੁੱਤਰਾਂ ਨੂੰ ਹਾਕਾਂ ਮਾਰਦੀ ਹੈ ਜਿਹੜੇ ਉਹਨੂੰ ਛਡ ਕੇ ਕਾਰਖਾਨਿਆਂ, ਮਿੱਲਾਂ ਤੇ ਸ਼ਹਿਰ ਦੀਆਂ ਹਟੀਆਂ ਵਿਚ ਜਾ ਵੱਸੇ ਹਨ।

ਵੇਗ ਦਾ ਅਨੁਮਾਦ, ਭਾਵੇਂ ਉਹ ਕਿਤੇ ਕਿਤੇ ਤੀਬਰ ਹੋ ਕੇ ਫਟਣ ਦੀ ਹੱਦ ਜਾ ਛੂੰਹਦਾ ਹੈ, 'ਪਰੀਓ ਪਰੀਓ ਮੇਰਾ ਨੂਰਾ ਦੇ ਦਿਓ' ਤੇ 'ਆਥਣ' ਨਾਲੋਂ ਕਿਤੇ ਚੰਗੇਰਾ ਬਿਆਨ ਨਹੀਂ ਕੀਤਾ ਗਿਆ।

'ਫੋੜੇ' ਵਿਚ ਇਕ ਭੁੱਖੇ ਤਿਹਾਏ ਦਿਲ ਦੀ ਬੇ-ਨਕਾਬ ਹਕੀਕਤ ਦਾ ਬਿਆਨ ਕਹਾਣੀ ਦਾ ਕਮਾਲ ਹੈ।

ਨੌਰੰਗ ਸਿੰਘ ਪਿਆਰ ਨੂੰ ਇਕ ਦੈਵੀ ਗੁਣ ਜਾਂ ਆਤਮਾ ਦੇ ਇੰਦ੍ਰੀਏ ਬੋਧ ਦਾ ਗੁਪਤ ਮੇਲ ਨਹੀਂ ਸਮਝਦਾ। ਪਿਆਰ ਉਹਦੇ ਲਈ ਉਹ ਸ਼ਕਤੀ ਹੈ ਜਿਹੜੀ ਸਾਡੇ ਦਿਲਾਂ ਨੂੰ ਘਰੇਲੂ ਪਿਆਰ ਦੀ ਮਿਠਾਸ ਨਾਲ ਛਲਕਾ ਦੇਂਦੀ ਹੈ।

ਉਹ ਵਿਅਕਤੀਆਂ ਨਾਲ, ਉਨ੍ਹਾਂ ਦੇ ਖ਼ਬਤਾਂ ਵਹਿਮਾਂ ਤੇ ਨਵੇਕਲੀਆਂ ਸਿਣਕਾਂ ਵਿਚ ਨਹੀਂ ਉਲਝਦਾ ਸਗੋਂ ਵਿਸ਼ਾਲ ਮਨੁੱਖਤਾ ਉਹਦਾ ਵਿਸ਼ਾ ਹੈ। ਉਹਦੇ ਸਾਰੇ ਦੇ ਸਾਰੇ ਪਾਤਰ ਜਮਾਂਦਰੂ ਕਾਮਨਾਆਂ ਨਾਲ ਹੁਲਣੇ ਹੋਏ, ਆ-ਮੁਹਾਰੇ ਉਠਦੇ ਜਜ਼ਬਿਆਂ ਤੋਂ ਛੁਹੇ ਤੇ ਅਨੰਤ ਵੇਦਨਾ ਦੀ ਘੁੰਮਣ ਘੇਰੀ ਵਿਚ ਭਮਿੱਤਰੇ ਹੋਏ ਹਨ। ਉਨ੍ਹਾਂ ਦੀ ਸਿੱਕ ਓਸ ਉਤਾਰੂ ਮਨ ਦੀ ਸਿਕ ਹੈ ਜਿਹੜਾ ਅਛੂਹ ਵਸਤ ਦੀ ਭਾਲ ਵਿਚ ਉਤਾਵਲਾ ਹੋਇਆ ਆਪਣੀ ਮੁੱਠੀ ਵਿਚ ਨਾਯਾਬ ਨੂੰ ਫੜਨਾ ਚਾਹੁੰਦਾ ਹੈ।

ਉਹਦੀ ਚਿਤ੍ਰ ਭੂਮੀ ਦੁਮੇਲ ਦਾ ਪੁਲਾੜ ਹੈ ਜਿੱਥੇ ਉਹਦੇ ਖਰ੍ਹਵੇ ਸਾਦੇ

ਲੋਕ ਅਕਾਸ਼ ਦੇ ਉਦਾਸ ਪੀਲੇ ਚਾਨਣ ਸਾਹਮਣੇ ਮਨ ਤੇ ਛਾ ਜਾਣ ਵਾਲੇ ਸਾਇਆਂ ਵਾਂਗ ਖਲੋਤੇ ਹਨ।

ਉਹ ਸਿਰਫ਼ ਅਮੀਰ ਸੁਗੰਧਾਂ ਮਤੀ ਹਰਿਆਵਲ ਤੇ ਮਿੱਠੀਆਂ ਚਰ੍ਹੀਆਂ ਦੇ ਗੀਤ ਹੀ ਨਹੀਂ ਛੁਹਦਾ ਸਗੋਂ ਤ੍ਰੇੜੀ ਔੜ ਮਾਰੀ ਭੋਂ ਤੇ ਦੁਧ ਚੁੰਘੇ ਸੁਕੇ ਥਣਾਂ ਵਾਂਗ ਬੇ-ਉਪਜਾਉ ਬਾਂਝ ਧਰਤੀ ਦੇ ਵੈਣ ਵੀ ਪਾਉਂਦਾ ਹੈ। ਇਨ੍ਹਾਂ ਬੋਲਾਂ ਵਿਚ ਹਉਕੇ ਨੇ।

ਲੇਖਕ ਪਿੰਡ ਦੇ ਭੁਖਣ ਭਾਣੇ ਕਾਲ ਗ੍ਰਸੇ ਲੋਕਾਂ, ਉਨ੍ਹਾਂ ਦੀਆਂ ਫਿਕੀਆਂ ਤਕਣੀਆਂ ਇਨ੍ਹਾਂ ਸਭਨਾਂ ਵਿਚ ਇਕ ਮਿਕ ਹੋ ਜਾਂਦਾ ਹੈ। ਉਹਦਾ ਦਿਲ ਇਨਸਾਨੀ ਹਮਦਰਦੀ ਨਾਲ ਮਿਉਂਦਾ ਨਹੀਂ ਤੇ ਉਹ ਉਨ੍ਹਾਂ ਦੀ ਉਦਾਸੀਨਤਾ ਦਾ ਨਿੱਘਾ ਖ਼ਿਆਲ ਬਣਦਾ ਹੈ।

ਉਹ ਆਪਣੇ ਪਾਤਰਾਂ ਦੀ ਵਧੇਰੇ ਮਨੋਵਿਗਆਨਕ ਪੜਚੋਲ ਨਹੀਂ ਕਰਦਾ, ਨਾ ਹੀ ਉਨ੍ਹਾਂ ਦੇ ਉਪਚੇਤ ਮਨਾਂ ਵਿਚ ਟਿਕੇ ਘਟਨਾਆਂ ਦੇ ਤੱਤਿਆਂ ਨੂੰ ਫੋਲਦਾ ਹੈ ਪਰ ਬਾਹਰਲੀਆਂ ਹਰਕਤਾਂ ਨੂੰ ਏਡੀ ਬ੍ਰੀਕੀ ਨਾਲ ਵਿਸਥਾਰ ਪੂਰਬਕ ਜਾਂਚਦਾ ਹੈ ਕਿ ਸਾਨੂੰ ਸੁਤੇ ਸਿਧ ਹੀ ਪਤਾ ਲਗ ਜਾਂਦਾ ਹੈ ਜੋ ਅਮੁਕੇ ਪਾਤਰ ਦੇ ਮਨ ਵਿਚ ਕੀ ਬੀਤ ਰਹੀ ਹੈ।

ਓਹ ਪਾਤਰਾਂ ਦੇ ਮਨਾਂ ਵਿਚ ਵਿਚਰਦੀਆਂ ਸੋਚਾਂ ਦੀਆਂ ਲੜੀਆਂ ਨੂੰ ਫੋਲਣ ਦੀ ਘਾਟ ਨੂੰ ਉਨ੍ਹਾਂ ਦੀ ਬਾਹਰਲੀ ਹਿਲ ਜੁਲ ਦੀਆਂ ਸਾਰੀਆਂ ਰੋਆਂ ਦਸ ਕੇ ਪੂਰਿਆਂ ਕਰਦਾ ਹੈ। ਤੇ ਅਸੀ ਝਟ ਦੇਣੀ ਉਨ੍ਹਾਂ ਦੇ ਦਿਲਾਂ ਦੀਆਂ ਲੁਕੀਆਂ ਗੁਝੀਆਂ ਨੁਕਰਾਂ ਤਕ ਲੈਂਦੇ ਹਾਂ।

ਉਹਦੀਆਂ ਕਹਾਣੀਆਂ ਅਦਭੁਤ ਕੁਦਰਤੀ ਦ੍ਰਿਸ਼ਾਂ ਨਾਲ ਤਰੌਂਕੀਆਂ ਪਈਆਂ ਹਨ ਤੇ ਉਹ ਕੁਦਰਤ ਤੇ ਇਨਸਾਨ ਨੂੰ ਇਕ ਸੁਰ ਕਰ ਦੇਂਦਾ ਹੈ। ਬਾਜੀਆਂ ਉਹਦੀਆਂ ਕਹਾਣੀਆਂ ਵਿਚ ਕੁਦਰਤ ਇਕ ਜਿਊਂਦੀ ਜਾਗਦੀ ਵਿਅਕਤੀ ਵਾਂਗ ਬੋਲਦੀ ਹੈ। ਉਹਦੀਆਂ ਕਹਾਣੀਆਂ ਪਟ-ਭੂਮੀ ਕਹਾਣੀ ਦੀ ਚਾਲ ਨੂੰ ਤਖੇਰਿਆਂ ਕਰਨ ਵਿਚ ਸਹਾਈ ਹੁੰਦੀ ਹੈ।

ਉਹਦੀ ਕਹਾਣੀ ਦੀਆਂ ਮੁਢਲੀਆਂ ਪੰਗਤੀਆਂ ਬੜੀਆਂ ਵਸ਼ੇਸ਼ਤਾ ਭਰ-ਪੂਰ ਹੁੰਦੀਆਂ ਹਨ। ਆਮ ਤੌਰ ਤੇ ਉਨ੍ਹਾਂ ਦੀ ਟਣਕਾਰ ਸਾਰੀ ਕਹਾਣੀ

ਵਿਚ ਮਿਜ਼ਰਾਬ ਠਕੋਰੀਆਂ ਤਰਬਾਂ ਵਾਂਗ ਮਿਨ੍ਹੀ ਮਿਨ੍ਹੀ ਗੂੰਜਦੀ ਰਹਿੰਦੀ ਹੈ।

ਉਹਦੇ ਸ਼ਬਦਾਂ ਦੀ ਵਰਤੋਂ ਬੜੀ ਢੁਕਵੀਂ ਤੇ ਫਬਵੀਂ ਹੁੰਦੀ ਹੈ। ਉਹ ਸ਼ਬਦਾਂ ਦੇ ਪੂਰੇ ਭਾਵ ਦੱਸਣ ਵਿਚ ਉਨ੍ਹਾਂ ਦੀ ਧੁਨੀ ਤੇ ਸੰਗੀਤ ਬਾਰੇ ਬੜਾ ਚੌਕਸ ਹੈ। ਇਉਂ ਭਾਸਦਾ ਹੈ ਜੀਕਰ ਉਹਦੇ ਕੰਨ ਸ਼ਬਦਾਂ ਨੂੰ ਟੁਣਕਾ ਕੇ ਪਰਖਦੇ ਹੋਣ ਤੇ ਉਹਦਾ ਮੁਤਲਾਸ਼ੀ ਮਨ ਖੱਲਾਂ ਖੂੰਜਿਆਂ ਵਿਚੋਂ ਵੀ ਸਹੀ ਅੱਖਰ ਲਭ ਲਿਆਉਂਦਾ ਹੈ।

ਉਹਦਾ ਵਿਸ਼ਵਾਸ ਹੈ ਕਿ ਕਿਸੇ ਖ਼ਿਆਲ ਨੂੰ ਪ੍ਰਗਟਾਣ ਵਾਸਤੇ ਹਰੇਕ ਬੋਲੀ ਵਿਚ ਇਕੋ ਲਫ਼ਜ਼ ਹੁੰਦਾ ਹੈ ਤੇ ਉਹ ਉਸ ਲਫ਼ਜ਼ ਨੂੰ ਟੋਲਣ ਲਈ ਆਪਣੇ ਸਿਰ ਨੂੰ ਝੰਜੋੜਦਾ ਤੇ ਉਹਦੀਆਂ ਨਸਾਂ ਖ਼ੌਲ ਉਠਦੀਆਂ ਹਨ।

ਹੁਣੇ ਹੁਣੇ ਉਹਦੇ ਵਿਚ ਸਾਡੇ ਸ਼ਹਿਰੀ ਜੀਵਨ ਦੀਆਂ ਵਰਤਮਾਨ ਸਮੱਸਿਆਂ ਛੂਹਣ ਦੀ ਵੀ ਰੁਚੀ ਜਾਗੀ ਹੈ। 'ਜਵਾਹਰ ਲਾਲ' ਇਕ ਜਜ਼-ਬਾਤੀ ਕਹਾਣੀ ਹੈ ਜਿਹੜੀ ਸ਼ੁਰੂ ਤੋਂ ਅਖ਼ੀਰ ਤੀਕ ਤਣੀ ਪਈ ਹੈ। ਇਕ ਛੋਟਾ ਕਲਾਕਾਰ ਕਹਾਣੀ ਉੱਥੇ ਹੀ ਮੁਕਾ ਦੇਂਦਾ ਜਿਥੇ ਮੁਨਸ਼ੀ ਮੁੰਡਿਆਂ ਨੂੰ ਪੜ੍ਹਾ ਕੇ ਥੜੇ ਤੇ ਲੰਮਿਆਂ ਪੈ ਜਾਂਦਾ ਹੈ ਤੇ ਮੁੰਡੇ ਜਵਾਹਰ ਲਾਲ ਦੇ ਸੁਆਗਤ ਲਈ ਦੌੜ ਜਾਂਦੇ ਹਨ। ਪਰ ਸਾਡਾ ਇਹ ਨੌਜੁਆਨ ਲੇਖਕ ਸੁਆਗਤ ਨੂੰ ਛਡ ਕੇ ਅੰਤ ਵਿਚ ਰੂਹ ਟੁੰਬਣ ਵਾਲਾ ਕਟਾਖਸ਼ ਦੇਂਦਾ ਹੈ ਜਿਹੜਾ ਸਾਡੇ ਜੀਵਨ ਦੀ ਥਕਾ ਦੇਣ ਵਾਲੀ ਰਟ, ਅਕਾ ਦੇਣ ਵਾਲੇ ਦਿਨਾਂ ਦੀ ਹੋੜ੍ਹ, ਹੰਭੇ ਪਲਾਂ ਦੀ ਲੰਙੀ ਟੋਰ ਅਤੇ ਅਲਸਾਈਆਂ ਘੜੀਆਂ ਦੀ ਭਿਣਕਣ ਨੂੰ ਸਪਸ਼ਟ ਰੂਪ ਵਿਚ ਸਾਡੇ ਅਗੇ ਲਿਆ ਦੇਂਦਾ ਹੈ ਤੇ ਸਾਡੇ ਮਨਾਂ ਨੂੰ ਡੂੰਘੀ ਨਿਰਾਸ਼ਾ ਦਾ ਪਰਛਾਵਾਂ ਕੱਜ ਦੇਂਦਾ ਹੈ। ਮੁਨਸ਼ੀ ਨੇ ਕੇਵਲ ਇਕੋ ਦਿਨ ਪੜ੍ਹਾਇਆ ਤੇ ਉਹੋ ਰੋਸ਼ਨ ਦਿਹਾੜਾ ਉਹਦੇ ਜੀਵਨ ਦੀ ਅਮੁੱਕ ਰਟ ਦੇ ਹਨੇਰੇ ਵਿਚ ਸੁਬਹ ਦੇ ਸਤਾਰੇ ਵਾਂਗ ਟਿਮਟਿਮਾ ਉਠਦਾ ਹੈ।

ਬੈਨ ਵਿਲਾ ਸ਼ਿਮਲਾ
੧੫ ਜੁਲਾਈ ੧੯੪੨

ਬਲਵੰਤ ਐਮ. ਏ.

# ਜਵਾਹਰ ਲਾਲ

ਓਸ ਸਕੂਲੇ ਪੜ੍ਹਾਉਂਦਾ ਪੜ੍ਹਾਉਂਦਾ ਮੁਨਸ਼ੀ ਬੁੱਢਾ ਹੋ ਗਿਆ ਸੀ।

ਸ਼ਾਮੀਂ ਹੀ ਉਸ ਸੁਣ ਲਿਆ ਸੀ ਕਿ ਭਲਕੇ ਜਵਾਹਰ ਲਾਲ ਉਨ੍ਹਾਂ ਦੇ ਪਿੰਡ ਆ ਰਹੇ ਹਨ। ਉਸ ਗਲ ਪਾਇਆ ਖੱਦਰ ਦਾ ਕੁਰਤਾ ਤੇ ਪਾਜਾਮਾ ਧੋ ਲਏ ਤੇ ਜੁੱਤੀ ਤੇਲ ਨਾਲ ਲਿਸ਼ਕਾ ਲਈ। ਜੱਗੇ ਨਾਈ ਨੂੰ ਸਦ ਕੇ ਹਜਾਮਤ ਕਰਵਾਈ। ਪਤਲੀ ਜਿਹੀ ਚਿੱਟੇ ਵਾਲਾਂ ਦੀ ਬੋਦੀ ਉਸ ਦੇ ਸਿਰ ਤੇ ਪਾਣੀ ਦੀ ਧਾਰ ਜਾਪਦੀ ਸੀ।

ਨਾ ਉਸ ਕਦੇ ਕਾਂਗਰਸੀ ਛੇੜਾਂ ਵਿਚ ਚੰਦਾ ਦਿੱਤਾ ਸੀ ਤੇ ਨਾ ਹੀ ਉਹ ਕਾਂਗਰਸ ਦਾ ਮੈਂਬਰ ਕਦੇ ਬਣਿਆ, ਪਤਾ ਨਹੀਂ ਫੇਰ ਵੀ ਲੋਕੀ ਉਹਨੂੰ ਕਿਉਂ ਕਾਂਗਰਸੀਆ ਸੱਦਦੇ ਰਹਿੰਦੇ ਸਨ ?

ਆਪਣਾ ਘਰ ਵੀ ਓਦਨ ਉਸ ਲਿੰਬਿਆ ਪੋਚਿਆ, ਚੀਜ਼ਾਂ ਤਰਤੀਬ ਵਾਰ ਚਿਣੀਆਂ ਜੀਕਰ ਜਵਾਹਰ ਲਾਲ ਨੇ ਪਹਿਲਾਂ ਓਸੇ ਦੇ ਘਰ ਜਾਣਾ ਹੁੰਦਾ ਹੈ। ਲਿੰਬਦੇ ਪੋਚਦੇ ਨੂੰ ਉਹਦੇ ਗੁਆਂਢੀਆਂ ਤਕਿਆ ਉਹ ਕੁਝ ਗੁਨ ਗੁਨਾ ਰਿਹਾ ਸੀ ਤੇ ਉਹਦੀਆਂ ਅਖਾਂ ਵਿਚ ਚਮਕ ਸੀ।

"ਕੀ ਗਲ ਏ ਮੁਨਸ਼ੀ ਜੀ - ਇਹ ਸਫਾਈ - ਹਜਾਮਤ ?" ਗੁਆਂਢੀ ਨੇ ਹਰਾਨੀ ਨਾਲ ਪੁਛਿਆ।

ਮੁਨਸ਼ੀ ਨੇ ਗੁਆਂਢੀ ਦੇ ਮੂੰਹ ਉਤੇ ਕੁਝ ਚਿਰ ਝਾਕਿਆ ਤੇ ਬੋਲਿਆ "ਭਲਕੇ........." ਤੇ ਉਹ ਅਗੇ ਕੁਝ ਨਾ ਦਸ ਸਕਿਆ, ਮਾਨੋਂ ਗਲ ਵਿਚੋਂ ਉਹਦੇ ਬੋਲ ਨਿਕਲ ਹੀ ਨਹੀਂ ਸਨ ਸਕਦੇ। ਗੁਆਂਢੀ ਚੁਪ ਕਰ ਗਿਆ, ਕਿਉਂਕਿ ਉਹਨੂੰ ਪਤਾ ਸੀ ਕਿ ਮੁਨਸ਼ੀ ਬੜਾ ਥੋੜਾ ਬੋਲਣ ਵਾਲਾ ਹੈ।

ਰਾਤੀਂ ਉਹ ਮੰਜੇ ਉਤੇ ਗੋਡੇ ਤੇ ਲਤ ਰਖੀ ਜਾਗਦਾ ਹੀ ਪਿਆ ਅਕਾਸ਼ ਵਲ ਤਕਦਾ ਸੀ।

ਦੂਜੇ ਦਿਨ ਸਵੇਰੇ ਹੀ ਹੁੱਕਾ ਭਰ ਕੇ ਮੁਨਸ਼ੀ ਮਦਰਸੇ ਦੇ ਥੜੇ ਤੇ ਜਾ ਬੈਠਾ।

ਮੁੰਡੇ ਬਸਤੇ ਸਿਰਾਂ ਤੇ ਚੁਕੀ ਦੋ ਦੋ ਤਿੰਨ ਤਿੰਨ ਦੀਆਂ ਟੋਲੀਆਂ ਵਿਚ ਆਉਂਦੇ ਪਏ ਸਨ - ਕਿਸੇ ਦਾ ਸਿਰ ਨੰਗਾ, ਕਿਸੇ ਦੀ ਕਛ ਢਲਕੀ ਹੋਈ, ਕਿਸੇ ਦਾ ਨਕ ਵਗਦਾ। ਕਾਠੇ ਦੇ ਝਗਿਆਂ ਵਿਚ ਉਹ ਮਦਰਸੇ ਦੀਆਂ ਚਟਾਈਆਂ ਤੇ ਬਹਿੰਦੇ ਜਾਂਦੇ ਸਨ।

ਮੁਨਸ਼ੀ ਅਜ ਉਨ੍ਹਾਂ ਨਾਲ ਕੋਈ ਗੱਲ ਨਹੀਂ ਸੀ ਕਰ ਰਿਹਾ। ਹੁੱਕੇ ਦੀ ਨੜੀ ਮੂੰਹ ਵਿਚ ਪਾ ਕੇ ਉਹ ਸਾਹਮਣੇ ਦੇ ਪਿੱਪਲ ਉਤੇ ਬੋਲਦੇ ਪੰਛੀਆਂ ਨੂੰ ਸੁਣ ਰਿਹਾ ਸੀ।

ਕਈ ਮੁੰਡਿਆਂ ਦੇ ਪਿਉ ਬਚਿਆਂ ਨੂੰ ਨਾਲ ਲਿਆਏ ਤੇ ਛਡ ਕੇ ਚਲੇ ਗਏ, ਕਈ ਜ਼ਨਾਨੀਆਂ ਆਪਣੇ ਪੁਤ੍ਰਾਂ ਨੂੰ ਮਦਰਸੇ ਦੇ ਬੂਹੇ ਤੀਕਰ ਛਡ ਕੇ ਮੁੜ ਗਈਆਂ ਪਰ ਮੁਨਸ਼ੀ ਨੂੰ ਕੋਈ ਪਤਾ ਨਾ ਲਗਾ। ਉਹ ਹੁੱਕੇ ਦਾ ਪੋਲਾ ਪੋਲਾ ਧੂੰ ਕਢਦਾ ਮਗਨ ਬੈਠਾ ਰਿਹਾ।

ਪਿੱਪਲ ਤੋਂ ਚਿੜੀਆਂ ਕਾਂ, ਗਟਾਰਾਂ ਆਪੋ ਆਪਣੀਆਂ ਖੋਲੀਆਂ ਛੋਲ ਕੇ ਖੇਤਾਂ ਵਲ ਉਡ ਗਈਆਂ। ਕੋਇਲ ਸਵੇਰ ਦੀ ਹੀ ਇਕ ਦੂਰ ਅੰਬ ਦੀ ਟਾਹਣੀ ਤੇ ਕੂਕ ਰਹੀ ਸੀ।

ਜਦੋਂ ਪਿੱਪਲ ਦਾ ਛੇਕਾਂ ਵਾਲਾ ਪਰਛਾਵਾਂ ਢਲਿਆ ਤੇ ਮਦਰਸੇ ਦੇ ਬੂਹੇ ਤੇ ਧੁਪ ਚਮਕੀ ਤਾਂ ਮੁਨਸ਼ੀ ਨੇ ਆਪਣੇ ਮੋਨੇ ਸਿਰ ਉਤੇ ਹਥ ਫੇਰਿਆ, ਬੋਦੀ ਨੂੰ ਇਕ ਦੋ ਵਾਰ ਉਂਗਲਾਂ ਵਿਚ ਮੁੜਿਆ ਤੇ ਮੁੰਡਿਆਂ ਵਲ ਤਕਿਆ। ਉਹਦਾ ਮੂੰਹ ਅਸਾਧਾਰਨ ਤੌਰ ਤੇ ਲਾਲ ਸੀ, ਤੇ ਉਹ ਬੋਲਿਆ –

"ਤੁਸੀ ਜਾਣਦੇ ਹੋ..........." ਇਨਾ ਆਖ ਕੇ ਉਹ ਚੁਪ ਹੋ ਗਿਆ। ਮੁੰਡੇ ਖਾਮੋਸ਼ ਸਨ। ਸਾਰਿਆਂ ਦੀਆਂ ਨਜ਼ਰਾਂ ਬੁੱਢੇ ਮੁਨਸ਼ੀ ਦੇ ਚਿਹਰੇ ਤੇ ਲਗੀਆਂ ਹੋਈਆਂ ਸਨ। ਉਹਨਾਂ ਦਾ ਖ਼ਿਆਲ ਸੀ ਕਿ ਮੁਨਸ਼ੀ ਅਜ ਕੋਈ ਡਾਢਾ ਔਖਾ ਸੁਅ ਲ ਪਾਵੇਗਾ, ਜਿਸਦਾ ਉੱਤਰ ਉਹ ਖਬਰੇ ਦੇ ਹੀ ਨਾ ਸਕਣ।

"......ਤੁਸੀ ਜਾਣਦੇ ਹੋ ਅਜ ਜਵਾਹਰ ਲਾਲ ਜੀ ਆਉਂਦੇ ਪਏ ਨੇ" ਮੁੰਡੇ ਬਿਟ ਬਿਟ ਪਏ ਤਕਦੇ ਸਨ। ਕਿਸੇ ਨੂੰ ਵੀ ਸਮਝ ਨਾ ਆਈ ਕਿ ਮੁਨਸ਼ੀ ਕੀ ਪਿਆ ਆਖਦਾ ਸੀ। ਉਹਨਾਂ ਇਕ ਦੂਜੇ ਵਲ ਤਕਿਆ ਤੇ ਫੇਰ ਮੁਨਸ਼ੀ ਵਲ ਸਾਰੇ ਝਾਕਣ ਲਗ ਪਏ।

"ਦਸੋ ! ਜਾਣਦੇ ਹੋ ਜਵਾਹਰ ਲਾਲ ਕੌਣ ਹੈ ?" ਮੁਨਸ਼ੀ ਇਉਂ ਗਲਾਂ ਕਰਦਾ ਸੀ ਜੀਕਰ ਨੀਂਦਰ ਵਿਚ ਬੋਲਦਾ ਹੁੰਦਾ ਹੈ।

ਪਰ ਫੇਰ ਵੀ ਕੋਈ ਨਾ ਬੋਲਿਆ।

"ਜਾਣਦੇ ਹੋ – ਕੋਈ ਦੱਸੇ – ਹੱਥ ਖੜੇ ਕਰੋ।"

"ਜੀ......ਨਹੀਂ" ਕਿਸੇ ਵਿਚੋਂ ਉੱਤਰ ਦਿੱਤਾ।

"ਕੋਈ ਵੀ ਨਹੀਂ – ਕੋਈ ਵੀ ਨਹੀਂ ?"

"ਜੀ ਨਹੀਂ ......... ਜੀ ਨਹੀਂ" ਸਾਰੇ ਇਕੋ ਵਾਰ ਬੋਲ ਪਏ।

"ਫੇਰ ਤੁਸੀ ਜਾਣਦੇ ਕੀ ਹੋ – ਦੱਸੋ ਕੀ ਜਾਣਦੇ ਹੋ ?" ਮੁਨਸ਼ੀ ਦੇ ਬੋਲ ਡੂੰਘਾ ਗਿਲਾ ਬਣ ਕੇ ਨਿਕਲ ਰਹੇ ਸਨ। ਇਕ ਮਿੰਟ ਲਈ ਉਹਦੀਆਂ ਅੱਖਾਂ ਵਿਚ ਨਿਰਾਸ਼ਾ ਭਰ ਗਈ।

ਰਾਤ ਵਰਗਾ ਸਨਾਟਾ ਮਦਰਸੇ ਵਿਚ ਛਾਇਆ ਹੋਇਆ ਸੀ। ਮੁਨਸ਼ੀ

ਦੇ ਬੁਲ੍ਹ ਕੰਬਦੇ ਕੰਬਦੇ ਮੁੜ ਖੁਲ੍ਹੇ।

"......ਉਹ ਹਿੰਦੁਸਤਾਨ ਦਾ ਦਿਲ ਹੈ......ਸਮਝੇ" ਮੁੰਡੇ ਉਹਦੇ ਵਲ ਇਉਂ ਤੱਕਦੇ ਸਨ ਜੀਕਰ ਮੁਨਸ਼ੀ ਨਹੀਂ ਕੋਈ ਓਪਰਾ ਆਦਮੀ ਉਹਨਾਂ ਨਾਲ ਗੱਲਾਂ ਕਰ ਰਿਹਾ ਹੁੰਦਾ ਹੈ।

"ਦਿਲ.........ਭਲਾ ਕਿਉਂ ਹੈ ਦਿਲ.........ਜਾਣਦੇ ਹੋ?"

"ਨਹੀਂ ਜੀ" ਮੁੰਡਿਆਂ ਫੇਰ ਅਗੋਂ ਸਿਰ ਹਿਲਾਏ।

"ਤੁਸੀ ਤੇ ਕੁਝ ਵੀ ਨਹੀਂ ਜਾਣਦੇ......ਉਹ ਰੱਬਾ! ਤੁਸੀ ਤੇ ਕੁਝ ਵੀ ਨਹੀਂ ਜਾਣਦੇ – ਕੇਡੇ ਅਨਜਾਣ ਹੋ......" ਉਸ ਦੁਹਾਂ ਹਥਾਂ ਵਿਚ ਆਪਣਾ ਸਿਰ ਫੜ ਕੇ ਹਲੂਣਿਆਂ, "ਤੁਸੀ ਜਾਣਦੇ ਨਹੀਂ ਜਵਾਹਰ ਲਾਲ ਨੂੰ, ਜਿਹੜਾ ਹਿੰਦੁਸਤਾਨ ਲਈ ਧੜਕਦਾ ਹੈ – ਫੜਕਦਾ ਹੈ – ਜੁਆਨ ਦਿਲ।

ਇਹੋ ਜਿਹੀ ਪੜ੍ਹਾਈ ਮੁੰਡਿਆਂ ਅਗੇ ਕਦੇ ਨਹੀਂ ਸੀ ਪੜ੍ਹੀ। ਉਹ ਸਾਰੇ ਹੀ ਆਪਣੇ ਮੁਨਸ਼ੀ ਦੇ ਪ੍ਰਸ਼ਨ ਦਾ ਉੱਤਰ ਸੋਚ ਰਹੇ ਸਨ।

"ਤੁਹਾਡੇ ਘਰ ਉਤੇ ਜੇ ਕੋਈ ਕਬਜ਼ਾ ਕਰ ਲਵੇ ਤੁਸੀ ਉਹਨੂੰ ਚੰਗਾ ਸਮਝੋਗੇ?"

ਮੁੰਡੇ ਅੱਡੀਆਂ ਅੱਖਾਂ ਨਾਲ ਪਹਿਲਾਂ ਵਾਂਗ ਹੀ ਬੈਠੇ ਰਹੇ।

"ਦਸੋ ਵੀ – ਬੋਲੋ – ਚੰਗਾ ਸਮਝੋਗੇ ਤੁਸੀ ਉਹਨੂੰ?" ਉਹਦੀ ਅਵਾਜ਼ ਉੱਚੀ ਹੋ ਗਈ।

"ਨਹੀਂ ਕਦੇ ਨਹੀਂ"

"......ਨਾਲੇ ਉਹ ਆਖੇ ਆਪਣੇ ਘਰ ਦੀ ਚੀਜ਼ ਵਸਤ ਮੇਰੇ ਕਬਜ਼ੇ ਵਿਚ ਰਹਿਣ ਦਿਓ – ਉਹਨੂੰ ਤੁਸੀ ਕਿਹੋ ਜਿਹਾ ਸਮਝੋਗੇ, ਹਥ ਖੜੇ ਕਰੋ!" ਬੁੱਢੇ ਮੁਨਸ਼ੀ ਦੇ ਅੰਦਰ ਜੋਸ਼ ਜਿਹਾ ਪੈਦਾ ਹੋ ਰਿਹਾ ਸੀ।

"ਬਹੁਤ ਭੈੜਾ–ਬਹੁਤ ਭੈੜਾ" ਅਵਾਜ਼ਾਂ ਆਈਆਂ।

"ਤੁਸੀਂ ਉਹਨੂੰ ਰਖੋਗੇ – ਰਹਿਣ ਦਿਓਗੇ ਆਪਣੇ ਘਰ?"

"ਕਦੇ ਨਹੀਂ"

"ਓ ਮੁੰਡਿਓ – ਤੁਸੀ ਜਾਣਦੇ ਹੋ ਤੁਹਾਡੇ ਘਰ ਉੱਤੇ ਕਿਸੇ ਗ਼ੈਰ

ਨੇ ਕਬਜ਼ਾ ਕੀਤਾ ਹੋਇਆ ਹੈ” ਫੇਰ ਚੁਪ ਛਾ ਗਈ। ਪੇਂਡੂ ਪਰਾਇਮਰੀ ਦੇ ਬੱਚੇ ਅਜ ਆਪਣੇ ਮੁਨਸ਼ੀ ਦੀਆਂ ਗੱਲਾਂ ਹੈਰਾਨੀ ਪਰ ਗਹੁ ਨਾਲ ਸੁਣ ਰਹੇ ਸਨ।

ਮੁਨਸ਼ੀ ਦਾ ਚਿਹਰਾ ਪਲੋ ਪਲੀ ਲਾਲ ਹੋ ਗਿਆ। ਮੂੰਹ ਦੀਆਂ ਸੂਹੀਆਂ ਝੁਰੜੀਆਂ ਉਭਾਰ ਖਾ ਰਹੀਆਂ ਸਨ। ਉਸ ਹੁੱਕੇ ਦਾ ਮੂੰਹ ਇਕ ਪਾਸੇ ਭੁਆ ਦਿੱਤਾ ਤੇ ਉਹ ਬੜੇ ਉੱਤੇ ਖੜੇ ਗਿਆ।

“..........ਜਵਾਹਰ ਲਾਲ ਕਹਿੰਦਾ ਹੈ ਸਾਡਾ ਘਰ ਸਾਡੇ ਹਵਾਲੇ ਕਰ ਦਿਓ, ਕਿਉਂ ਕਬਜ਼ਾ ਕੀਤਾ ਹੈ ਸਾਡੇ ਵਤਨ ਤੇ – ਸੁਣੋ – ਸੁਣੋ, ਸੁਣਦੇ ਪਏ ਹੋ ਨਾ ਮੁੰਡਿਓ –”

ਪੈਲੀਆਂ ਨੂੰ ਰੋਟੀ ਖੜੀ ਜਾਂਦੀਆਂ ਜ਼ਨਾਨੀਆਂ ਮੁਨਸ਼ੀ ਦੀ ਵਾਜ ਸੁਣ ਕੇ ਮਦਰਸੇ ਦੀਆਂ ਬਾਰੀਆਂ ਨਾਲ ਲਗ ਖਲੋਤੀਆਂ। ਵਾਗੀ ਮੁੰਡੇ ਡੰਗਰ ਲਾਗਲੇ ਛਪੜ ਵਿਚ ਵਾੜ ਕੇ ਆਪਣੀਆਂ ਡੰਡੋਰਕੀਆਂ ਕੱਛਾਂ ਵਿਚ ਅੜਾਈ ਬੂਹੇ ਅਗੇ ਖਲੋਤੇ ਸਨ। ਮੁਨਸ਼ੀ ਨੂੰ ਇਉਂ ਸਬਕ ਪੜ੍ਹਾਉਂਦਾ ਉਹਨਾਂ ਅਗੇ ਕਦੇ ਨਹੀਂ ਸੀ ਸੁਣਿਆ। ਇਕ ਘੁਗੀਆਂ ਦਾ ਜੋੜਾ ਖਾਮੋਸ਼ੀ ਨਾਲ ਮਦਰਸੇ ਦੇ ਰੋਸ਼ਦਾਨ ਵਿਚ ਬੈਠਾ ਮੁਨਸ਼ੀ ਵਲ ਤਕ ਰਿਹਾ ਸੀ।

“......ਉਸ ਬਗ਼ਾਵਤ ਕਰ ਦਿੱਤੀ ਏ” ਮੁਨਸ਼ੀ ਬੋਲਦਾ ਗਿਆ,“ਤਕੜੀ ਬਗ਼ਾਵਤ – ਜ਼ਬਰਦਸਤ ਬਗ਼ਾਵਤ –” ਬਗ਼ਾਵਤ ਕੀ ਹੁੰਦੀ ਏ, ਮੁੰਡਿਆਂ ਨੂੰ ਇਹਦੀ ਕਖ ਵੀ ਸਮਝ ਨਹੀਂ ਸੀ ਆਉਂਦੀ। ਉਹਨਾਂ ਨੂੰ ਮੁਨਸ਼ੀ ਦੀ ਅਵਾਜ਼ ਬੜੀ ਭਿਆਨਕ ਪਰਤੀਤ ਦੇ ਰਹੀ ਸੀ।

“..............ਤੁਸੀ ਜਾਣਦੇ ਹੋਵੋਗੇ..............ਕਿੰਨੇ ਵਰ੍ਹੇ ਹੋਏ ਲਾਹੌਰ ਰਾਵੀ ਦੇ ਕੰਢੇ ੧੯੨੯ ਵਿਚ ਕਾਂਗਰਸ ਦਾ ਇਜਲਾਸ ਹੋਇਆ ਸੀ, ਜਾਣਦੇ ਹੋ – ਬੋਲੋ – ਬਾਹਵਾਂ ਖੜੀਆਂ ਕਰੋ।”

“......ਕੋਈ ਨਹੀਂ ਜਾਣਦਾ............ਉਹ ਬਦ-ਕਿਸਮਤੀ ! ਇੰਨਾ ਕੁਝ ਵੀ ਨਹੀਂ ਜਾਣਦੇ...........੨੬ ਜਨਵਰੀ ਦਾ ਦਿਨ ਤੁਸੀ ਜਾਣਦੇ ਨਹੀਂ ?” ਜ਼ਨਾਨੀਆਂ, ਵਾਗੀ ਤੇ ਕਈ ਬੁੱਢੇ ਅੱਖਾਂ ਪਾੜ ਪਾੜ ਮੁਨਸ਼ੀ ਨੂੰ ਸੁਣ

ਰਹੇ ਸਨ ।

"..........ਬਸ ਓਦੋਂ ੨੬ ਜਨਵਰੀ ਨੂੰ ਆਜ਼ਾਦੀ ਦਾ ਝੰਡਾ ਲਹਿਰਾਇਆ ਗਿਆ ਸੀ, ਓਸ ਦਾ ਅਕਸ ਅਜ ਤੀਕਰ ਰਾਵੀ ਦੇ ਪਾਣੀਆਂ ਉੱਤੇ ਥਰਕਦਾ ਹੈ– ਜਵਾਹਰ ਲਾਲ ਨੇ ਹੀ ਇਹ ਲਹਿਰਾਇਆ ਸੀ........ ਉਨ੍ਹਾਂ ਨੂੰ ਆਖਿਆ ਸੀ, ਮੁਕੰਮਲ ਤੌਰ ਪਰ ਸਾਡਾ ਘਰ ਸਾਡੇ ਹਵਾਲੇ ਕਰ ਦਿਓ।" ਬੋਲਦਾ ਬੋਲਦਾ ਮੁਨਸ਼ੀ ਹੁਣ ਕੰਬਣ ਲਗ ਪਿਆ। ਉਹਦੀ ਅਵਾਜ਼ ਲੜਖੜਾਉਂਦੀ ਸੀ। ਪਸੀਨੇ ਦੇ ਤੁਪਕੇ ਉਹਦੇ ਮੂੰਹ ਉੱਤੇ ਚਮਕ ਰਹੇ ਸਨ। ਜ਼ਨਾਨੀਆਂ ਮੂੰਹ ਵਿਚ ਉਂਗਲਾਂ ਪਾਈ ਉਹਨੂੰ ਤਕ ਰਹੀਆਂ ਸਨ।

"......ਆਪਣੇ ਘਰ ਦਾ ਪ੍ਰਬੰਧ ਅਸੀ ਆਪੇ ਕਰਾਂਗੇ–ਤੁਸੀ ਜਾਓ...... ਨਿਕਲ ਜਾਓ ਸਾਡੇ ਘਰੋਂ............ਨਿਕਲ ਜਾਓ।"

ਏਨੇ ਨੂੰ ਮੋਟਰ ਦੀ ਧੂੜ ਵਿਖਾਈ ਦਿੱਤੀ, ਜਵਾਹਰ ਲਾਲ ਆ ਗਿਆ। ਮੋਟਰ ਨੇੜੇ ਆ ਪਹੁੰਚੀ............ਭੀੜ ਓਧਰ ਦੌੜ ਪਈ।

ਮੁਨਸ਼ੀ ਨੇ ਝੱਗੇ ਦੇ ਪੱਲੇ ਨਾਲ ਮੂੰਹ ਦਾ ਮੁੜ੍ਹਕਾ ਪੂੰਝਿਆ ਤੇ ਉਹ ਕੁਝ ਚਿਰ ਲਈ ਥੜੇ ਤੇ ਲੰਮਿਆਂ ਪੈ ਗਿਆ।

ਦੂਜੇ ਦਿਨ ਫੇਰ ਪੁਰਾਣੀ ਹਿੱਜਿਆਂ ਤੇ ਪਹਾੜਿਆਂ ਦੀ ਰਟ ਵਿਚ ਰੁੱਝਾ ਹੋਇਆ ਮੁਨਸ਼ੀ ਮੁੰਡਿਆਂ ਨੂੰ ਪੜ੍ਹਾ ਰਿਹਾ ਸੀ।

----

# ਮਿਹਰਦੀਨ – ਪਾਣੀ !

ਮਨੁੱਖ-ਨਿਗਾਹਾਂ ਸਦਾ ਹੀ ਵੱਡੀਆਂ ਚੀਜ਼ਾਂ ਉੱਤੇ ਟਿਕਣ ਦੀਆਂ ਆਦੀ ਹਨ। ਵੱਡਾ ਮਨੁੱਖ, ਵੱਡਾ ਗਵੱਈਆ, ਵੱਡਾ ਲੀਡਰ ਜਾਂ ਵੱਡਾ ਬ੍ਰਿਛ, ਵੱਡੀ ਬਿਲਡਿੰਗ ਤੇ ਹੋਰਨਾਂ ਵੱਡੀਆਂ ਚੀਜ਼ਾਂ ਉੱਤੇ।

ਇਸ ਦਾ ਸੁਭਾਓ ਕੁਝ ਇਹੋ ਜਿਹਾ ਬਣਿਆ ਹੋਇਆ ਹੈ ਕਿ ਨਿਕੀਆਂ ਚੀਜ਼ਾਂ ਤੱਕਣ ਦੀ ਇਹਦੇ ਵਿਚ ਰੁਚੀ ਹੀ ਨਹੀਂ ਜਾਪਦੀ। ਏਸ ਬਹੁਤ ਘੱਟ ਹੀ ਇਹ ਸੋਚਿਆ ਹੋਵੇਗਾ ਕਿ ਇਕ ਘਾ ਦਾ ਤਿਣ ਉਹਦੀ ਦੁਨੀਆ ਨੂੰ ਕਿਹੋ ਜਿਹੀ ਬਣਾਂਦਾ ਰਹਿੰਦਾ ਹੈ, ਜਦ ਕਿ ਉਹ ਵੱਡੇ ਬ੍ਰਿੱਛਾਂ ਦੀਆਂ ਉੱਚੀਆਂ ਟੀਸੀਆਂ ਉੱਤੇ ਹੀ ਤਕਦਾ ਰਹਿੰਦਾ ਹੈ। – ਟੈਗੋਰ ਨੇ ਆਖਿਆ ਹੈ – ਚੌੜੀ ਧਰਤੀ ਘਾਹ – ਤਿਣਕਿਆਂ ਨਾਲ ਆਪਣੀ ਮਹਾਨਤਾ ਨੂੰ ਸੁਖਦਾਈ ਬਣਾਂਦੀ ਹੈ –।

ਮੁਨ੍ਹੇਰੇ ਹੀ ਪ੍ਰੀਤ ਨਗਰ ਦੀ ਖ਼ਾਮੋਸ਼ ਫ਼ਿਜ਼ਾ ਵਿਚੋਂ ਲੰਘਦੀ ਕਿਸੇ ਹੱਥ-ਨਲਕੇ ਦੀ ਚੀਕੂ ਚੀਕੂ ਕੰਨਾਂ ਨੂੰ ਠੁਕਰਾਂਦੀ ਹੈ। ਬਹਾਰ, ਬਰਸਾਤ, ਹੁਨਾਲੇ ਤੇ ਲਹੂ ਜਮਾਂਦੇ ਸਿਆਲੇ ਵਿਚ ਬਿਸਤਰਿਓਂ ਨਿਕਲ ਕੇ ਨਲਕੇ ਤੇ

ਨਿਗਾਹ ਮਾਰੋ ਇਕ ਪਤਲਾ, ਲੰਮਾ ਪੱਕੇ ਰੰਗ ਦਾ ਯੁਵਕ ਖਲੋਤਾ ਵਿਖਾਈ ਦੇਵੇਗਾ। ਗਲ ਕਾਠੇ ਦਾ ਘਸਿਆ ਤੇ ਭਿਜਿਆ ਅਧੀਆਂ ਬਾਹਵਾਂ ਦਾ ਝੱਗਾ, ਲਕ ਗੋਡਿਆਂ ਤੀਕਰ ਅਧ-ਭਿੱਜੀ ਖੱਦਰ ਦੀ ਤਹਿਮਤ, ਸਿਰ ਤੇ ਵੱਟਾਂ ਵਾਲੀ ਹੰਢੀ ਹੋਈ ਪਗੜੀ, ਪੈਰ ਕਦੇ ਨੰਗੇ ਤੇ ਕਦੇ ਕੋਈ ਛਿੱਤਰ – ਮਿਹਰਦੀਨ।

ਡੂੰਘੇ ਤੜਕੇ ਦਾ ਤਾਰਾ ਜਦੋਂ ਚੜ੍ਹਦਾ ਹੈ। ਹਾਲੀ ਹਲ ਲੈ ਕੇ ਘਰੋਂ ਨਿਕਲ ਟੁਰਦਾ ਹੈ, ਮੰਦਰ ਤੇ ਘੰਟੇ ਦੀ ਟਣਕਾਰ ਅਜੇ ਉਠੀ ਨਹੀਂ ਹੁੰਦੀ, ਤੇ ਨਾ ਹੀ ਮੁੱਲਾਂ ਅਜ਼ਾਂ ਦਿੱਤੀ ਹੁੰਦੀ ਹੈ – ਓਦੋਂ ਮਿਹਰ ਦੀਨ ਮੋਢੇ ਉੱਤੇ ਮਸ਼ਕ ਲਮਕਾ ਕੇ ਨਲਕੇ ਤੇ ਆ ਅਪੜਦਾ ਹੈ।

ਜੀਕਰ ਖੂਹ ਦੀਆਂ ਟਿੰਡਾਂ ਭਰ ਭਰ ਖ਼ਾਲੀ ਹੁੰਦੀਆਂ ਪੈਲੀਆਂ ਨੂੰ ਸਿੰਜਦੀਆਂ ਹਨ ਓਕਰ ਹੀ ਮਿਹਰਦੀਨ ਨੇ ਜ਼ਿੰਦਗੀ ਵਿਚ ਅਨੇਕਾਂ ਮਸ਼ਕਾਂ ਭਰੀਆਂ ਤੇ ਵੰਡ ਘੱਤੀਆਂ। ਉਹਦੀ ਮਸ਼ਕ ਪਤਾ ਨਹੀਂ ਕਦੋਂ ਤੋਂ ਆਪਾ ਵਾਰਦੀ ਆਉਂਦੀ ਹੈ।

ਉਹ ਨਲਕੇ ਦੀ ਹੱਥੀ ਨੂੰ ਦਬਾਂਦਾ ਜਾਂਦਾ ਹੈ, ਮਸ਼ਕ ਤੇ ਨਲਕੇ ਦੇ ਬੁਲ੍ਹ ਜੁੜੇ ਹੁੰਦੇ ਹਨ। ਇਕ ਧਾਰ ਨਲਕੇ ਦੇ ਹਿਰਦਿਓਂ ਉਮ੍ਹਲ ਕੇ ਮਸ਼ਕ ਦੇ ਅੰਦਰ ਨਿਘਰਦੀ ਚਲੀ ਜਾਂਦੀ ਹੈ। ਮਿਹਰਦੀਨ ਦੀ ਬਾਂਹ ਭਾਵੇਂ ਤਾਂਹ ਠਾਂਹ ਉਠਦੀ ਹੈ, ਪਰ ਨਿਗਾਹਾਂ ਨਲਕੇ ਤੇ ਮਸ਼ਕ ਦੇ ਮੇਲ ਉਤੇ ਖਲੋਤੀਆਂ ਰਹਿੰਦੀਆਂ ਹਨ।

ਮੁੱਦਤ ਦੀ ਗਲ ਹੈ ਜਦੋਂ ਇਹਦੇ ਘਰਦਿਆਂ ਮਸ਼ਕ ਇਹਦੀ ਵੱਖੀ ਉੱਤੇ ਰਖ ਦਿੱਤੀ ਸੀ। ਇਹਦੀ ਜ਼ਿੰਦਗੀ ਨੇ ਹੋਰ ਤੇ ਪਤਾ ਨਹੀਂ ਕੀ ਕੁਝ ਵੇਖਿਆ ਹੈ। ਪਰ ਇਕ ਚੀਜ਼ ਇਹਦੇ ਤਸੱਵਰਾਂ ਵਿਚ ਲਹਿ ਗਈ ਜਾਪਦੀ ਹੈ – ਅਡੋਲ ਖਲੋਤੇ ਨਲਕੇ ਦਾ ਮਸ਼ਕ ਦੇ ਨਰਮ ਮੂੰਹ ਨਾਲ ਛੁਹਿਆ ਹੋਇਆ ਮੂੰਹ।

ਮਿਹਰਦੀਨ ਹੱਥੀ ਨੂੰ ਨਪਦਾ ਨਪਦਾ ਕੁਝ ਮੁਸਕ੍ਰਾਂਦਾ ਜਿਹਾ ਹੁੰਦਾ ਹੈ, ਤੇ ਹੁੰਦਾ ਬਿਲਕੁਲ ਮਗਨ ਹੈ। ਨਲਕੇ ਦੀ ਚੀਕੂੰ ਚੀਕੂੰ ਉਹਦੇ ਮਨ ਨੂੰ

ਇਕਾਗਰ ਕਰ ਦੇਂਦੀ ਹੈ, ਜੀਕਰ ਸਾਜ਼ਾਂ ਦੀ ਝਨਕਾਰ ਨਾਲ ਬੇ-ਕਰਾਰ ਹਿਰਦਾ।

ਖ਼ਬਰੇ ਉਹਨੂੰ ਕੋਈ ਦਾਸਤਾਨ ਚੇਤੇ ਆਉਂਦੀ ਹੋਵੇ – ਕਿਹੜਾ ਹਿਰਦਾ ਹੈ ਜਿਸਦੇ ਵਿਚ ਕਦੇ ਖ਼ੁਸ਼ੀ ਦੀਆਂ ਘੜੀਆਂ ਨਹੀਂ ਆਈਆਂ – ਮਿਹਰਦੀਨ ਨੂੰ ਦੋ ਜੁੜੇ ਮੂੰਹ ਤੱਕ ਕੇ ਆਪਣੇ ਬੀਤੇ ਅਫ਼ਸਾਨੇ ਚੇਤੇ ਆ ਜਾਂਦੇ ਹੋਣਗੇ – ਖ਼ਬਰੇ ਉਹਦਾ ਵਿਆਹ, ਘਰ ਆਈ ਸਜਰੀ ਵਹੁਟੀ, ਘੁੰਡ ਚੁਕਾਈ, ਪਹਿਲੀਆਂ ਛੇੜਾ ਛਾੜੀਆਂ, ਤੇ ਉਸ ਜੀਵਨ ਦੀਆਂ ਹੋਰ ਸਾਰੀਆਂ ਨਿਘੀਆਂ ਯਾਦਾਂ।

ਕੋਈ ਕੁੱਤਾ ਆ ਕੇ ਮਿਹਰਦੀਨ ਦੀ ਲੱਤ ਨੂੰ ਲੁਕ-ਲਿੱਪਿਆ ਕਿੱਲਾ ਸਮਝ ਕੇ ਸੁੰਘਦਾ ਹੈ, ਪਰ ਮਿਹਰ ਦੀਨ ਨੂੰ ਕਖ ਪਤਾ ਨਹੀਂ ਲਗਦਾ। ਕੁੱਤਾ ਸੁੰਘ ਸੁੰਘ ਕੇ ਟੁਰ ਜਾਂਦਾ ਹੈ। ਕੋਈ ਵਡੀ ਗਲ ਨਹੀਂ ਕਿਸੇ ਕੁੱਤੇ ਏਸ ਅਹਿੱਲ ਟੰਗ ਉਤੇ ਕਦੇ ਮੂਤਰ ਹੀ ਕਰ ਦਿੱਤਾ ਹੋਵੇ, ਪਰ ਮਿਹਰ ਦੀਨ ਨੂੰ ਉਹਦੀ ਦੁਨੀਆਂ ਵਿਚੋਂ ਇਹੋ ਜਿਹੀਆਂ ਸਾਧਾਰਨ ਘਟਨਾਆਂ ਨਹੀਂ ਕਢ ਸਕਦੀਆਂ।

ਮਿਹਰਦੀਨ ਪਾਣੀ! – ਮਿਹਰਦੀਨ ਪਾਣੀ!

ਲਗਾਤਾਰ ਦੂੰਹ ਤਿੰਨਾਂ ਕੋਠੀਆਂ ਵਿਚੋਂ ਵਾਜਾਂ ਉਠ ਕੇ ਮਿਹਰ ਦੀਨ ਦੀ ਲਿਵ ਤੋੜ ਘੱਤਦੀਆਂ ਹਨ। ਉਹਦੀ ਧੌਣ ਉਠਦੀ ਹੈ। ਕਿਸੇ ਲੁਪਤ ਸੰਸਾਰ ਤੋਂ ਵਸਦੀ ਰਸਦੀ ਦੁਨੀਆ ਵਿਚ ਆ ਕੇ ਉਹ ਹੌਲੀ ਦੇਣੀ ਆਖ ਦੇਂਦਾ ਹੈ – "ਆਇਆ ਜੀ!"

ਇਕ ਸਾਹ ਜਿਹਾ ਖਿਚ ਤੇ ਮਸ਼ਕ ਕੁਛੜੇ ਮਾਰ ਕੇ ਉਹ ਟੁਰ ਪੈਂਦਾ ਹੈ, ਪਰ ਆਲੇ ਦੁਆਲੇ ਦੀਆਂ ਕੋਠੀਆਂ ਚੋਂ ਵਾਜਾਂ ਉਹਦੇ ਕੰਨਾਂ ਵਿਚ ਗੂੰਜਦੀਆਂ ਹਨ – ਮਿਹਰ ਦੀਨ ਪਾਣੀ!

ਇਨ੍ਹਾਂ ਵਾਜਾਂ ਨੇ ਰਾਤੀਂ ਖ਼ਾਬਾਂ ਵਿਚ ਵੀ ਉਹਨੂੰ ਕਈ ਵਾਰ ਬੇਕਰਾਰ ਕੀਤਾ ਹੋਵੇਗਾ, ਤੇ ਕਿੰਨੀ ਵਾਰੀ ਉਭੜਵਾਹਿਆ ਉਠ ਕੇ ਕਿੱਲੀਓਂ ਮਸ਼ਕ ਲਾਹ ਕੇ ਬਾਹਰ ਰਾਤ ਦੇ ਸਨਾਟਿਆਂ ਨੂੰ ਤਕ ਉਹ ਲੱਜਿਤ ਹੋਇਆ

ਹੋਵੇਗਾ।

ਮਸ਼ਕ ਲਈ ਜਾਂਦਾ ਉਹ ਪਿਛੇ ਮੁੜ ਕੇ ਕਦੇ ਨਹੀਂ ਤਕਦਾ। ਵਿਕਟਰ ਹਿਊਗੋ ਦਾ ਕਥਨ ਹੈ, "ਮੁਸੀਬਤਾਂ ਮਾਰੇ ਪਿਛੇ ਪਰਤ ਕੇ ਨਹੀਂ ਤਕਦੇ, ਉਹ ਜਾਣਦੇ ਹੁੰਦੇ ਨੇ ਕਿ ਬਦਕਿਸਮਤੀ ਉਨ੍ਹਾਂ ਦਾ ਪਿੱਛਾ ਕਰ ਰਹੀ ਹੈ" ਜਿਹੜੀ ਕੋਠੀ ਅਗੋਂ ਲੰਘਦਾ ਹੈ ਓਥੋਂ ਹੀ "ਮਿਹਰ ਦੀਨ ਪਾਣੀ" ਸੁਣਾਈ ਦੇਂਦਾ ਹੈ, ਜਿਉਂ ਜਿਉਂ ਉਹ ਵਾਜਾਂ ਸੁਣਦਾ ਹੈ, ਉਹਦੇ ਪੈਰ ਤਿਖੇਰੇ ਹੁੰਦੇ ਚਲੇ ਜਾਂਦੇ ਹਨ, ਓੜਕ ਕਿਸੇ ਕੋਠੀ ਵਿਚ ਜਾ ਕੇ ਉਹ ਮਸ਼ਕ ਪਲਟ ਦੇਂਦਾ ਹੈ।

ਕੀ ਮਸ਼ਕ ਉਲੱਦ ਕੇ ਉਹ ਕੁਝ ਹੌਲਾ ਹੌਲਾ ਮਹਿਸੂਸ ਕਰਦਾ ਹੋਵੇਗਾ? ਮਸ਼ਕ ਖ਼ਾਲੀ ਹੋਣ ਨਾਲ ਉਹਦੇ ਮਨ ਉਤੇ ਇਕ ਮਸ਼ਕ ਨਾਲੋਂ ਕਿਤੇ ਵਡੇਰਾ ਬੋਝ ਆ ਟਿਕਦਾ ਹੈ, ਜਦੋਂ ਲਾਗਲੀ ਕੋਠੀਓਂ ਕੋਈ ਰਤਾ ਮੱਥਾ ਸੁੰਘੇੜ ਕੇ ਆਖ ਦੇਂਦਾ ਹੈ – "ਦੇਰ ਹੋ ਗਈ ਹੈ ਮਿਹਰ ਦੀਨ–ਪਾਣੀ।"

"ਲਓ ਲਿਆਇਆ ਜੀ" ਉੱਤਰ ਦੇਂਦਿਆਂ ਭਾਵੇਂ ਉਹਦਾ ਮਨ ਭਾਰੂ ਹੁੰਦਾ ਹੈ ਕਿ ਕਦੋਂ ਪਾਣੀ ਪੁਚਾ ਦਿਆਂ, ਪਰ ਉਹਦੇ ਕਾਲੇ ਬੁਲ੍ਹਾਂ ਵਿਚੋਂ ਚਿੱਟੇ ਦਿਸਦੇ ਦੰਦ ਤੇ ਬੇ-ਸ਼ਿਕਨ ਮੱਥਾ ਉਹਦੇ ਕਿਸੇ ਲੁਕਵੇਂ ਖੇੜੇ ਦਾ ਪਤਾ ਲਾ ਦੇ ਦੇ ਹਨ।

ਕਈ ਵਾਰੀ ਮਿਹਰ ਦੀਨ ਦੇ ਆਲੇ ਦੁਆਲੇ ਕੰਮਾਂ ਕਾਰਾਂ ਤੇ ਜਾਣ ਵਾਲਿਆਂ ਦੀਆਂ ਕਾਹਲੀਆਂ ਵਾਜਾਂ ਦਾ ਝੁਰਮਟ ਟੁਟ ਪੈਂਦਾ ਹੈ। ਏਨੀਆਂ ਪਾਣੀ ਮੰਗਦੀਆਂ ਵਾਜਾਂ ਵਿਚੋਂ ਲੰਘ ਕੇ ਕੱਲੇ ਮਿਹਰ ਦੀਨ ਨੂੰ ਤਕ ਕਈ ਵਾਰੀ ਖ਼ਿਆਲ ਆਉਂਦਾ ਹੁੰਦਾ ਹੈ ਕਿ ਵੇਖੀਏ ਹੁਣ ਉਹ ਕਿਹੜੀ ਰੌ ਵਿਚ ਉੱਤਰ ਦੇਵੇਗਾ। ਓਪਰੇ ਨੂੰ ਤੇ ਇਉਂ ਜਾਪਣ ਲਗਦਾ ਹੈ ਕਿ ਉਹ ਹੁਣੇ ਮਸ਼ਕ ਸੁਟ ਕੇ ਆਖ ਦੇਵੇਗਾ – "ਮੈਥੋਂ ਨਹੀਂ ਇਹ ਕੰਮ ਹੁੰਦਾ ਜੀ, ਮੈਂ ਏਸ ਨੌਕਰੀਓਂ ਬਾਜ਼ ਆਇਆ" ਪਰ ਏਨੇ ਬੋਲਾਂ ਦੀ ਭੀੜ ਵਿਚੋਂ ਲੰਘਦਾ ਮਿਹਰ ਦੀਨ ਹਸਦੇ ਮੂੰਹ "ਹੁਣੇ ਲਿਆਇਆ ਜੀ" ਆਖ ਕੇ ਚਕ੍ਰਿਤ ਕਰ ਦੇਂਦਾ ਹੈ। ਕੇਡਾ ਸੁਆਦਲਾ ਠਰ੍ਹੰਮਾ ਹੈ।

ਉਹ ਕਿਸੇ ਅਨੋਖੀ ਮਿਟੀ ਦਾ ਸਾਜਿਆ ਜਾਪਦਾ ਹੈ। ਖ਼ਬਰੇ ਕੜਕਦੇ ਸਿਆਲਿਆਂ ਤੇ ਲੂੰਹਦੀਆਂ ਧੁੱਪਾਂ ਨੇ ਮਸ਼ਕਾਂ ਭਰਦੇ ਮਿਹਰਦੀਨ ਦੇ ਮਨ ਨੂੰ ਜਮਾ ਜਮਾ ਕੇ ਢਾਲ ਢਾਲ ਕਿਹੜੇ ਸੱਚਿਆਂ ਵਿਚ ਢਾਲਿਆ ਹੈ। ਇਕ ਵਿਗਾਸ ਜਿਹਾ ਉਹਦੇ ਮੂੰਹ ਉਤੇ ਕਿਉਂ ਦਿਸਦਾ ਰਹਿੰਦਾ ਹੈ ?

ਉਹ ਕੋਈ ਵੱਡਾ ਆਦਮੀ ਨਹੀਂ, ਕੋਈ ਉੱਘੀ ਹਸਤੀ ਨਹੀਂ, ਪਿੰਡ ਦਾ ਚੋਧਰੀ ਨਹੀਂ, ਆਪਣੀ ਸਮਾਜ ਦਾ ਕੋਈ ਸਿਰ-ਕੱਢ ਮਨੁੱਖ ਨਹੀਂ, ਇਕ ਉੱਕਾ ਹੀ ਸਾਧਾਰਨ ਪਿੰਡ ਦੀ ਨੁਕਰੇ ਕੱਚੇ ਕੋਠੇ ਵਿਚ ਰਹਿਣ ਵਾਲੀ ਜਿੰਦ।

ਉਹਦੀ ਰਾਹ ਵਿਚ ਕੋਈ ਚੀਜ਼ ਘਟ ਹੀ ਰੋਕ ਪਾਉਂਦੀ ਹੈ। ਝਖੜਾਂ ਵਿਚੋਂ ਉਹ ਲੰਘ ਆਉਂਦਾ ਹੈ। ਪਾਣੀਆਂ ਨੂੰ ਚੀਰ ਲੈਂਦਾ ਹੈ, ਜੰਮਦੇ ਕੱਕਰ ਤੇ ਝੁਲਸਦੀਆਂ ਲੂਆਂ ਉਹਦੇ ਬੱਜਰ ਸਰੀਰ ਤੇ ਕੋਈ ਅਸਰ ਨਹੀਂ ਪਾਉਂਦੀਆਂ। ਨਲਕਾ ਜੀਕਰ ਰਾਤ ਭਰ ਉਹਦੀ ਉਡੀਕ ਵਿਚ ਓਦਰ ਗਿਆ ਹੁੰਦਾ ਹੈ। ਉਹ ਹਰ ਹੀਲੇ ਪਿੰਡੋਂ ਪ੍ਰੀਤ ਨਗਰ ਪਹੁੰਚਦਾ ਹੈ।

ਉਹ ਨਲਕੇ ਤੇ ਖਲੋਤਾ ਖਲੋਤਾ ਹਥੀ ਚੁਕਦਾ ਦਬਦਾ ਹੈ। ਹਥੀ ਦੀ ਚੀਕੂੰ ਚੀਕੂੰ ਵਿਚ ਉਹਦੀ ਸੁਰਤ ਜੁੜ ਜਾਂਦੀ ਹੈ ਤੇ ਨਲਕੇ-ਮਸ਼ਕ ਦੇ ਜੁੜੇ ਬੁਲ੍ਹਾਂ ਤੇ ਉਹਦੀਆਂ ਨਿਗਾਹਾਂ। ਨਲਕੇ ਦੀ ਆਤਮਾ ਵਿਚੋਂ ਫੁਟਦੀ ਧਾਰ ਤਿਹਾਈ ਮਸ਼ਕ ਪੀਂਦੀ ਜਾਂਦੀ ਹੈ। ਮਿਹਰ ਦੀਨ ਹੱਥੀ ਨਪਦਾ ਤੇ ਮੁਸਕ੍ਰਾਂਦਾ ਜਾਂਦਾ ਹੈ।

# ਫੋੜਾ

ਸਾਵੀਆਂ ਤੋਂ ਖੱਟੀਆਂ ਮੁੜ ਘਸਮੈਲੇ ਰੰਗ ਵਿਚ ਵਟ ਕੇ ਕਣਕਾਂ ਪੱਕ ਗਈਆਂ, ਅਨਾਜ ਨਾਲ ਭਰੇ ਹੋਏ ਸਿਟਿਆਂ ਨੂੰ ਤਕ ਤਕ ਨਜ਼ਰਾਂ ਲਲਚਾਉਣ ਲਗੀਆਂ।

ਵਾਢੀਆਂ ਸ਼ੁਰੂ ਹੋ ਗਈਆਂ। ਲਾਵੇ ਮੁਨ੍ਹੇਰੇ ਉਠ, ਰਾਤ ਦੀ ਬਹੀ ਰੋਟੀ ਪਾਣੀ ਨਾਲ ਨਿਘਾਰ ਕੇ, ਆਉਣ ਵਾਲੇ ਵਰ੍ਹੇ ਲਈ ਰੋਟੀਆਂ ਦੀ ਧੁਨ ਵਿਚ ਪੈਲੀਆਂ ਨੂੰ ਉਠ ਤੁਰੇ। ਇਕ ਕਿਆਰੇ ਦੀ ਵਾਢੀ ਪਿਛੇ ਇਕ ਭਰੋਟੀ ਉਨ੍ਹਾਂ ਨੂੰ ਲਭਦੀ ਸੀ। ਸਵੇਰ ਤੋਂ ਲੈ ਕੇ ਆਥਣ ਤੀਕਰ ਪੱਬਾਂ ਪਰਨੇ ਸਰਕ ਸਰਕ ਕੇ ਦਾਤ੍ਰੀ ਵਾਹੁੰਦਿਆਂ ਰਹਿਣਾ। ਧੁੱਪਾਂ ਲੂਆਂ ਪਿੰਡੇ ਉਤੋਂ ਦੀ ਲੰਘ ਜਾਂਦੀਆਂ ਹਨ, ਤਾਂ ਕਿਧਰੇ ਆਥਣ ਨੂੰ ਜਾ ਕੇ ਇਕ ਭਾਰ ਦਾ ਹੱਕਦਾਰ ਲਾਵਾ ਸਮਝਿਆ ਜਾਂਦਾ ਹੈ।

ਠੀਕ ਹੋਵੇਗਾ ਕਿ ਦੌਲਤ ਦੌਲਤ ਨੂੰ ਖਿਚਦੀ ਹੈ। ਪਰ ਕਰੜੀਆਂ ਜ਼ਿੰਦਗੀ ਦੀਆਂ ਘਾਲਨਾ ਟੁੱਟ ਟੁੱਟ ਅਜ ਤੀਕਰ ਖ਼ਰਚ ਹੁੰਦੀਆਂ ਚਲੀਆਂ ਆਈਆਂ ਹਨ, ਕਦੇ ਆਪਣੀ ਵਲ ਆਪਣੀ ਪੂਰੀ ਕੀਮਤ ਨਹੀਂ ਖਿਚ

ਸਕੀਆਂ । ਸਰਮਾਏਦਾਰੀ ਦੇ ਵਿਰੁਧ ਮਜ਼ਦੂਰੀ ਦੀ ਅਵਾਜ਼ ਏਸੇ ਦਾ ਪਰਿਨਾਮ ਹੈ। ਇਨ੍ਹਾਂ ਲਾਵਿਆਂ ਦੇ ਅੰਦਰ ਵੀ ਖ਼ਬਰੇ ਇਹ ਬਗ਼ਾਵਤ ਲੁਕੀ ਪਈ ਹੋਵੇ ?

ਹੁੱਕਾ ਪੀ ਕੇ ਰਾਜੂ ਚਮਿਆਰ ਨੇ ਆਪਣੇ ਬੂਹੇ ਅਗਲੇ ਥੜੇ ਉਤੇ ਬੈਠਿਆਂ ਵਢਾਂ ਤੋਂ ਮੁੜ ਆਉਂਦੇ ਡੰਗਰਾਂ ਦੇ ਵੱਗ ਤੱਕੇ। ਵਾਗੀਆਂ ਦੀਆਂ ਹੇਕਾਂ ਉਹਦੇ ਕੰਨਾਂ ਨੂੰ ਛੁਹ ਰਹੀਆਂ ਸਨ। ਤੇ ਓਦੂੰ ਪਰੇਰੇ ਉਹਨੂੰ ਡੰਗਰਾਂ ਦੇ ਖੁਰਾਂ ਨਾਲ ਉਡਦੇ ਘਟੇ ਵਿਚ ਭਾਰ ਚੁਕੀ ਆਉਂਦੇ ਲਾਵੇ ਦਿਸੇ। ਓਸ ਹੁੱਕੇ ਦੇ ਦੋ ਤਿੰਨ ਕਾਹਲੇ ਸੂਟੇ ਖਿਚੇ। ਹੁੱਕੇ ਦੀ ਗੁੜ ਗੁੜ ਉਹਦੇ ਮਨ ਵਿਚ ਬੇ-ਰੁੱਤੇ ਬੱਦਲਾਂ ਵਾਂਗ ਗੜਕ ਰਹੀ ਸੀ।

ਰਾਜੂ ਦੀ ਚਮਿਆਰੀ ਪੂਰੋ ਦਾ ਖ਼ਿਆਲ ਸੀ ਕਿ ਵਾਢੀਆਂ ਤੋਂ ਪਹਿਲਾਂ ਪਹਿਲਾਂ ਰਾਜੂ ਦੀ ਟੰਗ ਉਤਲਾ ਫੋੜਾ ਵੱਲ ਹੋ ਜਾਵੇਗਾ।

ਪਰਾਰ ਦੀਆਂ ਬਿਆਈਆਂ ਵਿਚ ਜਦੋਂ ਰਾਜੂ ਜ਼ਿਮੀਦਾਰ ਨਾਲ ਕਾਮਾ ਰਲਿਆ ਸੀ, ਓਸ ਭੋਂ ਵਾਹੀ, ਸੁਹਾਗੀ ਤੇ ਚੰਗੀ ਤਰ੍ਹਾਂ ਪਾਣੀ ਲਾਏ, ਮੁੜ ਕਣਕ ਬਿਆਈ ਸੀ। ਓਦੋਂ ਇਹ ਫੋੜਾ ਕੀਕਰ ਫੁਲ ਕੇ ਉਹਦੀ ਟੰਗ ਉਤੇ ਨਿਕਲਿਆ ਸੀ ਤੇ ਹੋਰ ਸਭ ਕੁਝ ਉਹਦੀ ਯਾਦ ਵਿਚ ਫੁਟਦੇ ਅੰਕੁਰ ਵਾਂਗ ਉਗਮ ਪਿਆ।

ਕੀਕਰ ਭੋਂ ਨੂੰ ਸੁਹਾਗਦਿਆਂ ਉਹਦਾ ਇਹ ਖ਼ਬਤ ਹੁੰਦਾ ਸੀ ਕਿ ਜ਼ਮੀਨ ਮਲਾਈ ਵਰਗੀ ਹੋ ਜਾਵੇ, ਜਿਹੋ ਜਿਹੀ ਮਿੱਠੀ ਉਹਦੀ ਪਤਨੀ ਪੂਰੋ ਹੈ – ਪ੍ਰੇਮ ਦੇ ਸੁਹਾਗਿਆਂ ਨਾਲ ਕਮਾਈ ਹੋਈ ਤੇ ਮਿੱਠੇ ਬੋਲਾਂ ਦੀ ਫ਼ਸਲ ਨਾਲ ਟਹਿ ਟਹਿ ਕਰਦੀ।

ਸੁਹਾਗਾ ਦੇਣ ਮਗਰੋਂ ਜੇ ਕੋਈ ਢੀਮਾਂ ਪੱਧਰੇ ਖੇਤ ਵਿਚੋਂ ਸਿਰ ਚੁਕੀ ਉਹਨੂੰ ਦਿਖਾਈ ਦੇਂਦੀਆਂ ਤਾਂ ਕਹੀ ਦੇ ਪੀਨਾਂ ਨਾਲ ਉਹ ਤੇ ਉਹਦੀ ਵਹੁਟੀ ਰਲ ਕੇ ਉਨ੍ਹਾਂ ਨੂੰ ਤੋੜ ਦੇਂਦੇ। ਮੁੜ ਸੁਹਾਗੇ ਦੀ ਇਕ ਫਾਂਟ ਹੋਰ ਫੇਰ ਕੇ ਰਾਜੂ ਸਾਰੀ ਭੋਂ ਨੂੰ ਮਹੀਨ ਬਣਾ ਕੇ ਚਮਿਆਰੀ ਨੂੰ ਆਖਦਾ–

"ਤੇਰੇ ਵਰਗੀ ਬਣ ਗਈ ਏ, ਇਹ ਸਾਰੀ ਪੈਲੀ ਪੂਰੋ ਜੇਕਰ ਤੂੰ

ਛਾਤੀਆਂ ਚੁੰਘਾ ਚੁੰਘਾ ਕੇ ਧੀਆਂ ਵਡੀਆਂ ਕੀਤੀਆਂ ਹਨ ਓਕਰ ਹੀ ਏਹ ਧਰਤੀ ਫ਼ਸਲਾਂ ਨੂੰ ਪਾਲੇਗੀ–" ਤੇ ਉਹ ਦੋਵੇਂ ਇਕ ਦੂਜੇ ਵਲ ਤਕ ਕੇ ਹਸ ਪੈਂਦੇ।

ਵਾਹੀ ਕਰਦਿਆਂ ਕੀਕਰ ਉਹ ਘਾਹ ਨਾਲ ਘੋਲ ਕਰਦਾ ਰਹਿੰਦਾ ਸੀ। ਪੈਲੀਆਂ ਦੀ ਹਿਕ ਉਤੇ ਡੂੰਘੇ ਲਕੀਰੇ ਹੋਏ ਇਕ ਇਕ ਸਿਆੜ ਵਿਚੋਂ ਉਹਦੀ ਪੂਰੋ ਉਹਦੇ ਨਾਲ ਘੰਟਿਆਂ ਬੱਧੀ ਘਾਹ ਚੁਗ ਚੁਗ ਢੇਰ ਲਾ ਦੇਂਦੀ ਹੁੰਦੀ ਸੀ।

ਐਸ਼ ਆਰਾਮ ਤੇ ਸੁਖੀ ਜੀਵਨ ਭਾਵੇਂ ਉਨ੍ਹਾਂ ਕਦੇ ਮਾਣਿਆ ਤੇ ਹੈ ਨਹੀਂ ਸੀ, ਪਰ ਉਹ ਇਸ ਤਰ੍ਹਾਂ ਦੇ ਜੀਵਨ ਨੂੰ ਤਕ ਕੇ ਪੂਰੋ ਨੂੰ ਆਖਿਆ ਕਰਦਾ ਸੀ–

"ਵਿਹਲਾ-ਪਨ, ਸੁਖਿਆਰਾ-ਪਨ ਮੈਨੂੰ ਇਉਂ ਜਾਪਦਾ ਹੈ, ਜੀਕਰ ਇਹ ਮਾਰੂ ਘਾਹ ਕਿਸੇ ਫ਼ਸਲ ਨੂੰ ਮਾਰ ਰਿਹਾ ਹੁੰਦਾ ਹੈ ਪੂਰੋ–" ਤਦੇ ਪਤਨੀ ਉਹਦੀ ਹਰਿਕ ਮੁਸ਼ੱਕਤ ਵਿਚ ਉਹਦਾ ਹੱਥ ਵਟਾਉਂਦੀ ਸੀ, ਤੇ ਪੈਲੀਆਂ ਵਿਚੋਂ ਘਾਹ ਕਢਾਉਂਦੀ ਹੁੰਦੀ ਸੀ।

ਉਸ ਦੀ ਪਤਨੀ ਨੇ ਇਹ ਕਿਤੋਂ ਸੁਣਿਆ ਹੋਇਆ ਸੀ ਕਿ ਜੇ ਇਕ ਦਾਣਾ ਕਿਸੇ ਦੇ ਮੂੰਹ ਪਾਈਏ ਤਾਂ ਅਗੋ ਉਹਨੂੰ ਸੈਆਂ ਦਾਣੇ ਮਿਲਦੇ ਹਨ। ਏਸੇ ਲਈ ਜਦੋਂ ਪੂਰੋ ਰਾਜੂ ਦੇ ਹਲ ਮਗਰ ਸੁਨਹਿਰੇ ਦਾਣੇ ਸਿਆੜਾਂ ਦੇ ਮੂੰਹ ਵਿਚ ਕੇਰਦੀ ਤਾਂ ਉਹਦਾ ਮੂੰਹ ਆਸ ਨਾਲ ਭਖ ਪੈਂਦਾ ਕਿ ਕਿਸੇ ਦਿਨ ਇਹੋ ਦਾਣੇ ਬਹੁਤੇ ਬਣ ਜਾਣਗੇ ਤੇ ਉਹਦੇ ਹਿੱਸੇ ਇੰਨੇ ਆਉਣਗੇ ਕਿ ਉਹਦਾ ਕੁਠਲਾ ਭਰ ਜਾਏਗਾ।

ਕੀਕਰ ਕੱਤੇ ਦੀ ਬਿਆਈ ਵਿਚ ਹੀ ਰਾਜੂ ਦੀ ਪਿੰਨੀ ਵਿਚ ਚੀਸਾਂ ਪੈਣੀਆਂ ਸ਼ੁਰੂ ਹੋ ਗਈਆਂ ਸਨ। ਪਹਿਲਾਂ ਪਹਿਲਾਂ ਉਸ ਗੱਲ ਨਾ ਗੌਲੀ। ਪਰ ਪਿੰਨੀ ਸੁਜਦੀ ਗਈ ਤੇ ਇਕ ਡਲੇ ਜੇਡਾ ਗੁੰਮਾ ਜਿਹਾ ਮਾਸ ਵਿਚੋਂ ਤਾਂਹ ਨੂੰ ਉਭਰਦਾ ਆਇਆ। ਪੂਰੋ ਨੇ ਬੜੇ ਉਪਾ ਕੀਤੇ – ਹਲਦੀ ਦਾ ਲੇਪ ਕੀਤਾ, ਪੁਲਸਟਾਂ ਬੰਨ੍ਹੀਆਂ, ਇੱਟੇ ਦਾ ਸੇਕ ਦੇਂਦੀ ਰਹੀ, ਪਰ ਜਦੋਂ ਆਰਾਮ ਨਾ ਆਇਆ ਤਾਂ ਪਿੰਡ ਦੇ ਜਰਾਹ ਕੋਲੋਂ ਚੀਰਾ ਦਿਵਾ ਦਿਤਾ।

ਚੀਰਾ ਕੱਵਲਾ ਦੇ ਹੋ ਗਿਆ, ਫੋੜਾ ਸਗੋਂ ਵਿਗੜ ਗਿਆ, ਜ਼ਿਮੀਦਾਰ ਤੋਂ ਨੌਕਰੀ ਛੁਟ ਗਈ।

ਪੂਰੋ ਬੜੇ ਉਪਰਾਲੇ ਕਰਦੀ ਸੀ ਕਿ ਹਾੜ੍ਹੀਆਂ ਤੀਕਰ ਇਹ ਫੋੜਾ ਕਿਵੇਂ ਜ਼ਰੂਰ ਹਟ ਜਾਵੇ, ਤਾਂ ਜੋ ਸਤਾਂ ਮਹੀਨਿਆਂ ਤੋਂ ਬੇ-ਰੁਜ਼ਗਾਰੇ ਘਰ ਵਿਚ ਚਾਰ ਦਾਣੇ ਆ ਜਾਣ, ਰਾਜੂ ਲਾਵੀਆਂ ਕਰੇ। ਪੰਦਰਾਂ ਕੁ ਦਿਨ ਵਾਢੀਆਂ ਰਹਿੰਦੀਆਂ ਹਨ। ਨਿਤ ਦੀ ਇਕ ਇਕ ਭਰੀ ਨਾਲ ਪੰਦਰਾਂ ਸੋਲਾਂ ਭਰੀਆਂ ਹੋ ਜਾਣਗੀਆਂ।

ਉਸ ਕਈ ਟੂਣੇ ਟਾਮਣ ਕਰਾਏ, ਮੰਤ੍ਰਿਆ ਹੋਇਆ ਕਾਲਾ ਧਾਗਾ ਟੰਗ ਨੂੰ ਬੰਨ੍ਹਿਆਂ, ਸਿਆਣਿਆਂ ਤੋਂ ਝਾੜੇ ਕਰਵਾਏ, ਰਾਤੀਂ ਛਪੜਾਂ ਦੇ ਕੰਢੇ ਦੀਵੇ ਬਾਲੇ, ਸੁਆਹ ਦੇ ਲਡੂ ਚੁਰਾਹਿਆਂ ਤੇ ਰਖੇ, ਪਰ ਫੋੜੇ ਦੀ ਹਾਲਤ ਨਾ ਸੁਧਰੀ। ਉਤੋਂ ਉਤੋਂ ਮਿਲ ਕੇ ਅੰਦਰ ਮੁਆਦ ਕੱਠਾ ਹੁੰਦਾ ਰਹਿੰਦਾ ਤੇ ਫੇਰ ਉਹ ਵਿੱਸ ਜਾਂਦਾ।

ਪਰ ਜਿਉਂ ਜਿਉਂ ਉਹ ਫੋੜੇ ਦੇ ਅਰਾਮ ਲਈ ਕਾਹਲੀ ਪੈਂਦੀ ਤਿਉਂ ਤਿਉਂ ਫੋੜੇ ਦਾ ਆਰਾਮ ਪਿੱਛੇ ਪੈਂਦਾ ਜਾਂਦਾ, ਜੀਕਰ ਮ੍ਰਿਗ ਤ੍ਰਿਸ਼ਨਾ ਦਾ ਜਲ ਦੂਰ ਦੂਰ ਹਟਦਾ ਜਾਂਦਾ ਹੁੰਦਾ ਹੈ। ਓੜਕ ਵਾਢੀਆਂ ਸ਼ੁਰੂ ਹੋ ਗਈਆਂ।

"ਫੇਰ ਐਤਕਾਂ ਦਾ ਵਰ੍ਹਾ ਕੀਕਰ ਲੰਘੇਗਾ?" ਪੂਰੋ ਨੇ ਨਿਮ ਦੇ ਪਾਣੀ ਦੀ ਟਕੋਰ ਫੋੜੇ ਉਤੇ ਕਰਦਿਆਂ ਪੁਛਿਆ ਸੀ।

ਰਾਜੂ ਚੀਸਾਂ ਪੈਂਦੀ ਲਤ ਨੂੰ ਨਪੀ ਬੈਠਾ ਸੀ। ਆਂਹਦਾ, "ਮੈਂ ਕੀ ਦੱਸਾਂ ਪੂਰੋ.................."

"ਜੇ ਜ਼ਿਮੀਦਾਰ ਕੋਲੋਂ ਮੰਗ........"

"ਨਹੀਂ – ਹੱਥ ਅੱਡ ਕੇ ਮੰਗਣ ਤੇ ਮੇਰਾ ਜੀ ਨਹੀਂ ਕਰਦਾ........" ਚੀਸਾਂ ਵਾਲੀ ਵਾਜ ਵਿਚ ਰਾਜੂ ਵਿਚੇ ਬੋਲ ਪਿਆ।

"ਫੇਰ ?"

ਰਾਜੂ ਵਲ ਪੂਰੋ ਟਕੋਰੋਂ ਹਥ ਰੋਕ ਕੇ ਉਤਾਵਲੀਆਂ ਅੱਖਾਂ ਨਾਲ ਝਾਕ ਰਹੀ ਸੀ।

"ਪੂਰੋ ਤੂੰ ਮੇਰੇ ਨਾਲ ਵਾਢੀ ਤੇ ਜਾਂਦੀ ਹੁੰਦੀ ਸੈਂ – ਐਤਕਾਂ ਇੱਕਲੀ ਹੀ ਕਰ ਵੇਖ"

"ਚੰਗਾ" ਕੁਝ ਚਿਰ ਮਗਰੋਂ ਉਹ ਬੋਲੀ।

ਪੂਰੋ ਦਿਨੇ ਦਿਨ ਲਾਵੀਆਂ ਕਰਦੀ ਰਹੀ। ਪਹਿਲੇ ਦਿਨ ਇਕ ਭਾਰ ਉਸ ਆਂਦਾ, ਦੂਜੇ ਦਿਨ ਵੀ, ਤੀਜੇ ਦਿਨ ਮਸਾਂ ਅਧੀ ਭਰੋਟੀ। ਉਹਦੀਆਂ ਬਾਹਵਾਂ ਅੰਬ ਗਈਆਂ – ਪਾਸੇ ਆਕੜ ਗਏ – ਵਾਢੀ ਕਰਦੀ ਦੇ। ਰਾਜੂ ਬੜੀ ਉਤਾਵਲਤਾ ਨਾਲ ਭਰੀ ਚੁਕੀ ਆਉਂਦੀ ਦਾ ਰਾਹ ਤਕਦਾ ਹੁੰਦਾ ਸੀ।

ਇਕ ਦਿਨ ਵਾਢੀ ਕਰਦੀ ਕਰਦੀ ਨੂੰ ਜਦੋਂ ਤ੍ਰੇਹ ਲਗੀ ਤਾਂ ਪਾਣੀ ਵਧੇਰੇ ਪੀ ਗਈ। ਪਿੰਡਾ ਗਰਮ ਸਰਦ ਹੋ ਗਿਆ। ਕੈਆਂ ਤੇ ਜੁਲਾਬ ਸ਼ੁਰੂ ਹੋ ਗਏ, ਵਾਢੀ ਵਿਚੇ ਛੱਡ ਕੇ ਉਹ ਮਸਾਂ ਘਰ ਮੁੜੀ। ਮੰਜੇ ਤੇ ਜਾ ਢਈ। ਔਖਿਆਈ ਨਾਲ ਉਠ ਕੇ ਰਾਜੂ ਨੇ ਉਹਨੂੰ ਸਾਂਭਿਆ। ਪਰ ਦੂੰਹ ਘੰਟਿਆਂ ਦੇ ਅੰਦਰ ਅੰਦਰ ਉਹਦੇ ਸੁਆਸ ਮੁਕ ਗਏ।

ਘੁਸਮੁਸਾਂ ਪਤਲੇ ਨ੍ਹੇਰੇ ਵਿਚ ਬਦਲ ਗਿਆ। ਵਾਗੀਆਂ ਦੀਆਂ ਹੇਕਾਂ ਪਿੰਡ ਲਾਗੇ ਆ ਕੇ ਬੰਦ ਹੋ ਗਈਆਂ। ਥੜੇ ਉਤੇ ਰਾਜੂ ਇਕ ਵਰ੍ਹਾ ਪਹਿਲਾਂ ਦੀ ਦਰਦਨਾਕ ਘਟਨਾ ਵਿਚ ਘੁਮਿਆ ਬੈਠਾ ਸੀ। ਉਹਨੂੰ ਡੰਗਰਾਂ ਦੇ ਘੱਟੇ ਤੋਂ ਪਰੇ ਭਾਰ ਚੁਕੀ ਲਗੇ ਆਉਂਦੇ ਲਾਵੇ ਹੁਣ ਨਜ਼ਰ ਨਹੀਂ ਸਨ ਆਉਂਦੇ। ਉਹਦੇ ਹੁੱਕੇ ਦੀ ਚਿਲਮ ਬੁਝ ਚੁਕੀ ਸੀ। ਉਹ ਐਵੇਂ ਮੂੰਹ ਵਿਚ ਨੜੀ ਪਾਈ ਕਿੰਨਾ ਚਿਰ ਓਥੇ ਬੈਠਾ ਰਿਹਾ।

# ਗੰਗੀ

ਗੰਗੀ ਨਿਤ ਸ਼ਾਹਣੀ ਦੇ ਠਾਕੁਰਾਂ ਲਈ ਪਾਣੀ ਲੈਣ ਘਾਟ ਉਤੇ ਜਾਂਦੀ ਹੁੰਦੀ ਸੀ।

ਅਜ ਉਹ ਉਥੇ ਖਲੋਤੀ ਇਕ ਧੁੰਦਲਾ ਜਿਹਾ ਪਰਛਾਵਾਂ ਜਾਪਦੀ ਸੀ, ਕਿਉਂਕਿ ਕੜਕਦੇ ਸਿਆਲੇ ਦੀ ਰੁਤ ਕਰ ਕੇ ਧੁੰਦ ਛਾਈ ਹੋਈ ਸੀ। ਘਾਟ ਮਾਨੋ ਧੂੰਏਂ ਨਾਲ ਅਟਿਆ ਪਿਆ ਸੀ। ਓਵਰ ਕੋਟਾਂ ਵਿਚ ਢਕੇ ਹੋਏ ਲੋਕੀ ਏਧਰ ਓਧਰ ਲੰਘ ਰਹੇ ਸਨ। ਕਈ ਘਾਟ ਦੀਆਂ ਪੌੜੀਆਂ ਤੇ ਪੂਜਾ-ਮਗਨ ਸਨ। ਜ਼ਨਾਨੀਆਂ ਪਾਣੀ ਦੀਆਂ ਗਾਗਰਾਂ ਭਰ ਕੇ ਪਰਤ ਰਹੀਆਂ ਸਨ। ਕੋਲੋਂ ਲੰਘਦੀ ਸੜਕ ਉਤੋਂ ਮੋਟਰਾਂ ਘੂੰ ਘੂੰ ਕਰਦੀਆਂ ਧੁੰਦ ਵਿਚ ਗੁੰਮ ਹੋ ਜਾਂਦੀਆਂ ਸਨ। ਥੋਹੜੀ ਦੂਰ ਹੀ ਨਦੀ ਦੇ ਕੰਢੇ ਉਤਲੇ ਇਕ ਮੰਦਰ ਵਿਚੋਂ ਆਵਾਜ਼ਾਂ ਆ ਰਹੀਆਂ ਸਨ, "ਤੂ ਸਭ ਕਾ ਰਖਵਾਰਾ, ਪ੍ਰਭੂ ਜੀ ਤੂੰ ਸਭ ਕਾ ਰਖਵਾਰਾ।"

ਗੰਗੀ ਹੌਲੀ ਹੌਲੀ ਮੰਦਰ ਵਲ ਤੁਰ ਪਈ।

ਉਹ ਬੜੇ ਚਿਰ ਤੋਂ ਮੰਦਰ ਦੇ ਬਾਹਰ ਖਲੋ ਕੇ ਲੁਕੀ ਲੁਕੀ ਭਜਨ

ਸੁਣਦੀ ਤੇ ਮੁੜ ਬਾਹਰੋਂ ਹੀ ਅੰਤਰ ਧਿਆਨ ਹੋ ਕੇ ਮੂਰਤੀ ਅਗੇ ਪ੍ਰਾਰਥਨਾ ਕਰਦੀ। ਭਾਵੇਂ ਉਹ ਕੰਧ ਦੇ ਉਹਲੇ ਜਿਹੇ ਹੋ ਕੇ ਅਰਦਾਸ ਕਰਦੀ ਹੁੰਦੀ ਸੀ, ਪਰ ਪੁਜਾਰੀ ਜਦੋਂ ਅਰਚਾ ਪੂਜਾ ਦੀ ਸਮਿਗਰੀ ਸਾਂਭਦਾ ਤਾਂ ਉਹ-ਦੀਆਂ ਨਿਗਾਹਾਂ ਗੰਗੀ ਤੇ ਪੈ ਜਾਂਦੀਆਂ।

ਗੰਗੀ ਮੰਦਰ ਅਗੇ ਜਾ ਕੇ ਪਾਸੇ ਜਿਹੇ ਖਲੋ ਗਈ, ਭਜਨ ਸੁਣਦੀ ਰਹੀ। ਲੋਕਾਂ ਦੇ ਟੁਰ ਜਾਣ ਮਗਰੋਂ ਹਥ ਜੋੜ ਕੇ ਉਸ ਅੱਖਾਂ ਨੂਟ ਲਈਆਂ। ਕੋਈ ਖ਼ਾਮੋਸ਼ ਪ੍ਰਾਰਥਨਾ ਉਹਦੇ ਮਨੋਂ ਉਠਣ ਲਗੀ, "ਤੂੰ ਸਭ ਕਾ ਰਖ-ਵਾਰਾ ਪ੍ਰਭੂ ਜੀ" ਇਹ ਤੁਕ ਉਹਦੇ ਕੰਨਾਂ ਵਿਚ ਗੂੰਜ ਰਹੀ ਸੀ। ਗੰਗੀ ਦੇ ਨਕਸ਼ਾਂ ਵਿਚ ਖਿਚ ਸੀ। ਉਹ ਮੰਦਰ ਦੇ ਅਘੜ ਜਿਹੇ ਬੁੱਤ ਨਾਲੋਂ ਵੀ ਸੁਹਣੀ ਮੂਰਤੀ ਜਾਪਦੀ ਸੀ। ਪੁਜਾਰੀ ਨੇ ਸਮਿਗਰੀ ਸਾਂਭਦਿਆਂ ਕਈ ਵਾਰ ਉਹਨੂੰ ਤਕਿਆ। "ਮੇਰੇ ਕਸ਼ਟ ਵੀ ਕਟ ਦੇ ਹੇ ਭਗਵਾਨ!" ਗੰਗੀ ਦੇ ਅੰਦਰੋਂ ਧੁਨੀ ਉਠ ਰਹੀ ਸੀ।

ਮੁੜ ਗੰਗੀ ਨੇ ਅੱਖਾਂ ਖੋਹਲੀਆਂ, ਉਹ ਸਿਲ ਵਾਂਗ ਖਲੋਤੀ, ਏਧਰ ਓਧਰ ਤਕਦੀ ਪਈ ਸੀ। ਨਾ ਮੋਟਰਾਂ ਦੀ ਘੂੰ ਘੂੰ ਉਹਦੇ ਕੰਨ ਸੁਣਦੇ ਸਨ ਨਾ ਲੰਘਦੇ ਲੋਕਾਂ ਦੀਆਂ ਗਲਾਂ। ਉਹਨੂੰ ਇਉਂ ਜਾਪਦਾ ਸੀ ਜੀਕਰ ਹਰ ਕੋਈ ਉਸੇ ਵਲ ਝਾਕਦਾ ਲੰਘ ਰਿਹਾ ਹੁੰਦਾ ਹੈ, ਤੇ ਉਹਨੂੰ ਸਿਞਾਣਦਾ ਸੀ। ਸਾੜ੍ਹੀਆਂ ਉਤੋਂ ਦੀ ਲੰਮੇ ਕੋਟ ਪਾਈ ਜਾਂਦੀਆਂ ਇਸਤ੍ਰੀਆਂ ਮਾਨੋਂ ਉਹਨੂੰ ਮੱਥੇ ਤੇ ਵਟ ਪਾ ਪਾ ਤੱਕਦੀਆਂ ਸਨ, ਜਾਣੀ ਉਨ੍ਹਾਂ ਦੀਆਂ ਪੋਸ਼ਾਕਾਂ ਉਹ ਦੀ ਨਜ਼ਰ ਨਾਲ ਮੈਲੀਆਂ ਹੋ ਜਾਣਗੀਆਂ।

ਇਕ ਬੇਕਰਾਰੀ ਜਿਹੀ ਉਹਦੇ ਅੰਦਰ ਕੰਬ ਉਠੀ। ਉਹਨੂੰ ਇਉਂ ਭਾਸਦਾ ਸੀ ਜੀਕਰ ਉਹਦੇ ਅੰਦਰੋਂ ਸੁਆਸ ਮੁਕ ਚਲੇ ਹਨ। ਨਦੀ ਦੀਆਂ ਛੱਲਾਂ ਮਾਨੋਂ ਉਹਨੂੰ ਧੂ ਕੇ ਪਤਾ ਨਹੀਂ ਕਿਥੇ ਖੜਨਾ ਚਾਹੁੰਦੀਆਂ ਸਨ?

ਪਾਟ ਬੜਾ ਚੌੜਾ ਸੀ। ਪਾਰਲਾ ਪਾਸਾ ਜੀਕਰ ਢਲ ਕੇ ਧੂੰਆਂ ਹੀ ਬਣ ਗਿਆ ਹੁੰਦਾ ਹੈ। ਗੰਗੀ ਓਧਰ ਤਕ ਰਹੀ ਸੀ, ਪਾਰਲੇ ਪਾਸੇ ਵਲ। ਉਹਨੂੰ ਉਹ ਦਿਨ ਚੇਤੇ ਆ ਗਏ, ਜਦੋਂ ਸ਼ਾਹ ਗੰਗੀ ਦੀ ਮਾਂ ਕੋਲ, ਪਾਰਲੇ ਪਾਸੇ

ਦੂਰ ਇਕ ਪਹਾੜੀ ਪਿੰਡ ਵਿਚ ਆਇਆ ਜਾਇਆ ਕਰਦਾ ਸੀ ਤੇ ਕਈ ਵਾਰੀ ਆਖਦਾ ਹੁੰਦਾ ਸੀ, "ਗੰਗੀ ਦੀ ਮਾਂ ਤੂੰ ਗਰੀਬ ਏਂ, ਤੇਰਾ ਘਰ ਵਾਲਾ ਮਰ ਚੁਕਾ ਹੈ, ਹੁਣ ਤੂੰ ਮੇਰਾ ਕਰਜ਼ਾ ਕੀਕਰ ਲਾਹੇਂਗੀ, ਦੋ ਸੌ ਰੁਪਿਆ ਕੋਈ ਥੋੜੀ ਜਿਹੀ ਚੀਜ਼ ਨਹੀਂ ਤੇਰੇ ਲਈ, ਨਾਲੇ ਵਿਆਜ ਵਧਦਾ ਜਾਂਦਾ ਹੈ।"

"ਫੇਰ ਕੀ ਕਰਾਂ ਸ਼ਾਹ ਜੀ?"

"ਤੂੰ ਇਉਂ ਕਰ ਗੰਗੀ ਨੂੰ ਸਾਡੇ ਘਰ ਨੌਕਰ ਲੁਆ ਦੇ ਇਹਦੀ ਤਨਖ਼ਾਹ ਨਾਲ ਘਟੋ ਘਟ ਵਿਆਜ ਤਾਂ ਚੁਕਦਾ ਜਾਏਗਾ ਈ ਨਾ" ਪਰ ਮਾਂ ਸੋਚੀਂ ਪੈ ਜਾਂਦੀ।

"ਤੂੰ ਚਿੰਤਾ ਨਾ ਕਰ ਗੰਗੀ ਦੀ ਮਾਂ! ਸ਼ਾਹਣੀ ਇਹਨੂੰ ਧੀਆਂ ਵਾਂਗ ਰਖੇਗੀ, ਖਾਣ ਪਹਿਨਣ ਇਹਨੂੰ ਅਸੀ ਮੁਫ਼ਤ ਦਿਆਂਗੇ।" ਸ਼ਾਹ ਮੁੜ ਮੁੜ ਆਖਦਾ।

ਇਕ ਦਿਨ ਓੜਕ ਬਿਪਤਾ ਦੀ ਮਾਰੀ ਮਾਂ ਨੇ ਗੰਗੀ ਨੂੰ ਭਰੇ ਹੋਏ ਦਿਲ ਸ਼ਾਹ ਨਾਲ ਟੋਰ ਹੀ ਦਿੱਤਾ। ਗੰਗੀ ਦਾ ਨਿੱਕਾ ਭਰਾ ਰੁਕੂ ਰੋ ਕੇ ਆਖਦਾ ਸੀ, "ਮਾ ਗੰਗੀ ਕਿਥੇ ਚਲੀ ਏ? ਮੇਰੇ ਨਾਲ ਹੁਣ ਬਕਰੀ ਕੌਣ ਚਰਾਏਗਾ......ਮਾਂ – ਮਾਂ" ਮਾਂ ਆਪਣੇ ਹੰਝੂਆਂ ਨੂੰ ਅੰਦਰੋ ਅੰਦਰੀ ਪੀਂਦੀ ਹੋਈ ਰੁਕੂ ਨੂੰ ਝੋਲੀ ਵਿਚ ਲੈ ਲੈ ਪੁਚਕਾਰਦੀ ਸੀ। ਅਠਾਂ ਵਰ੍ਹਿਆਂ ਦੀ ਨਿੱਕੀ ਜਿਹੀ ਗੰਗੀ ਮਾਂ ਦੀ ਅੱਖਾਂ ਤੋਂ ਉਹਲੇ ਹੋ ਗਈ।

ਨੌਕਰੀ ਦੇ ਪਹਿਲੇ ਵਰ੍ਹੇ ਗੰਗੀ ਦੀ ਮਾਂ ਦੋ ਕੁ ਵੇਰ ਗੰਗੀ ਨੂੰ ਆ ਕੇ ਮਿਲ ਗਈ ਸੀ। ਓਦੋਂ ਹੀ ਗੰਗੀ ਨੇ ਮਾਂ ਨੂੰ ਆਖਿਆ ਸੀ, "ਮਾਂ ਮੈਥੋਂ ਨੌਕਰੀ ਨਹੀਂ ਹੁੰਦੀ, ਸ਼ਾਹਣੀ ਤੇ ਮੇਰੀ ਜਿੰਦ ਕਢ ਲਵੇਗੀ। ਸਾਰੀ ਦਿਹਾੜੀ ਮੈਨੂੰ ਡਾਹੀ ਰਖਦੀ ਏ, ਗਾਲ੍ਹਾਂ ਕਢਦੀ ਏ, ਮਾਰਦੀ ਕੁਟਦੀ ਏ" ਨਾਲੇ ਗੰਗੀ ਰੋ ਪਈ।

"ਚੁਪ ਕਰ ਮੇਰੀ ਬਚੜੀ" ਮਾਂ ਦਾ ਗਲਾ ਭਰ ਆਇਆ, "ਅਗਲੀ ਵੇਰ ਜਦੋਂ ਆਵਾਂਗੀ ਤਾਂ ਤੈਨੂੰ ਜਰੂਰ ਨਾਲ ਖੜਾਂਗੀ"

ਓਦੂੰ ਮਗਰੋਂ ਛੀ, ਸਤ ਵਰ੍ਹੇ ਬੀਤ ਗਏ ਗੰਗੀ ਦੀ ਮਾਂ ਨਾ ਬਹੁੜੀ ਤੇ ਨਾ ਹੀ ਉਹਦੀ ਕੋਈ ਉਘ ਸੁਘ ਮਿਲੀ।

ਗੰਗੀ ਨੇ ਇਕ ਝਕੋਲਾ ਜਿਹਾ ਖਾਧਾ, ਜੀਕਰ ਕਿਸੇ ਫੜ ਕੇ ਉਹਨੂੰ ਝੰਜੋੜ ਦਿੱਤਾ ਹੁੰਦਾ ਹੈ। ਬੀਤੀਆਂ ਯਾਦਾਂ ਨੇ ਉਹਦੇ ਫੱਟ ਮੁੜ ਖੋਲ੍ਹ ਘੱਤੇ। ਅੱਖਾਂ ਹੰਝੂਆਂ ਨਾਲ ਭਰ ਆਈਆਂ।

ਅਜ ਉਹਨੂੰ ਬੜੀ ਦੇਰ ਹੋ ਗਈ ਸੀ। ਉਸ ਗਾਗਰ ਭਰੀ ਤੇ ਟੁਰ ਪਈ।

ਉਹਦੇ ਆਲੇ ਦੁਆਲੇ ਸੁਖਾਂ ਦੀ ਦੁਨੀਆਂ ਸੀ। ਮੋਟਰਾਂ ਸਨ, ਨਿੱਘੇ ਮਕਾਨ ਸਨ, ਉਹਦੇ ਜੇਡੀਆਂ ਕੁੜੀਆਂ ਸੁਵੈਟਰ ਪਾਈ ਤੇ ਸ਼ਾਲਾਂ ਪਹਿਨੀ ਬਾਜ਼ਾਰ ਵਿਚੋਂ ਲੰਘ ਰਹੀਆਂ ਸਨ, ਪਰ ਕਹਿਰ ਦੀ ਠੰਢ ਵਿਚ ਲੀਰਾਂ ਨਾਲ ਢਕੀ ਹੋਈ ਗੰਗੀ ਦੇ ਹਿਰਦੇ ਵਿਚ ਕੀ ਹੋ ਸਕਦਾ ਹੈ ?

ਜਿਸ ਨੇ ਦੁਖ ਝਾਗ ਕੇ ਸੁਖ ਮਾਣਿਆ ਹੋਵੇ ਓਹੋ ਹੀ ਸੁਖ ਨੂੰ ਅਨੁਭਵ ਕਰ ਸਕਦਾ ਹੈ, ਪਰ ਜਿਹ੍ਹਦੀ ਬੀਤੀ ਹੀ ਦੁਖਾਂ ਵਿਚ ਹੋਵੇ, ਸੁਖ ਤੀਕਰ ਜਿਦ੍ਹੀ ਪਹੁੰਚ ਹੋਈ ਹੀ ਨਾ ਹੋਵੇ, ਉਹਦੇ ਲਈ ਸੁਖ ਦੀ ਅਨੁਭਵਤਾ ਕਠਨ ਹੋ ਜਾਂਦੀ ਹੈ।

ਕੜਕਦੇ ਸਿਆਲ ਦੀ ਠੰਢੀ ਹਵਾ, ਜਿਹੜੀ ਸਰੀਰਾਂ ਵਿਚ ਖ਼ੂਨ ਜਮਾ ਦੇਵੇ, ਗੰਗੀ ਨੂੰ ਮਾਨੋਂ ਮਹਿਸੂਸ ਹੀ ਨਹੀਂ ਸੀ ਹੁੰਦੀ – ਉਹਦੇ ਅੰਦਰ ਇਕੋ ਧੁਨ ਸੀ -- ਕਿਵੇਂ ਸ਼ਾਹਣੀ ਕੋਲੋਂ ਉਹਦੀ ਮਾਂ ਉਹਨੂੰ ਲੈ ਜਾਵੇ।

ਘਰ ਆ ਗਿਆ। ਗੰਗੀ ਨੇ ਦਲ੍ਹੀਜਾਂ ਅੰਦਰ ਅਜੇ ਪੈਰ ਧਰਿਆ ਹੀ ਸੀ ਕਿ ਸ਼ਾਹਣੀ ਕੜਕ ਉਠੀ–

"ਇੰਨਾ ਚਿਰ ਕਿਥੇ ਰਹੀ ਏਂ ਨੀ ਕਮਜ਼ਾਤੇ ?"

ਗੰਗੀ ਚੁਪ ਚਾਪ ਗਾਗਰ ਢਾਕੇ ਮਾਰ ਖਲੋਤੀ ਰਹੀ।

"ਨੀ ਰੰਡੀਏ, ਜਾਏ ਖਾਣੀਏ, ਤੈਨੂੰ ਪਤਾ ਨਹੀਂ ਸੀ ਕਿ ਮੇਰਾ ਠਾਕਰਾਂ ਦੀ ਪੂਜਾ ਦਾ ਵੇਲਾ ਹੈ – ਔਤਰੀ ਮਾਂ ਮੇਰੇ ਗਲ ਪਾ ਗਈ ਸੂ ਇਸ ਹਰਾਮੋ ਕਮਚੋਰਟੀ ਨੂੰ – ਨੀ ਖ਼ਸਮਾਂ ਖਾਣੀਏ ਕੂੰਦੀ ਕਿਉਂ ਨਹੀਂ ?"

ਗੰਗੀ ਮੁੜ ਖ਼ਾਮੋਸ਼ ਧਰਤੀ ਵਲ ਝਾਕਦੀ ਰਹੀ।

"ਹਾਏ ਹਾਏ ਨੀ ਦਸਦੀ ਕਿਉਂ ਨਹੀਂ – ਕਿਹੜੇ ਯਾਰ ਕੋਲ ਬੈਠੀ ਰਹੀ ਏਂ" ਨਾਲੇ ਗ਼ਜ਼ਬਨਾਕ ਹੋ ਕੇ ਉਸ ਅੱਗੇ ਕੁੱਦ ਕੇ ਜ਼ੋਰ ਦਾ ਦੋਹਥੜਾ ਗੰਗੀ ਦੀ ਪਿਠ ਉਤੇ ਮਾਰਿਆ। ਗਾਗਰ ਢਾਕੋਂ ਛੁਟ ਕੇ ਪੈਰ ਤੇ ਵਜੀ। ਗੰਗੀ ਦਾ ਪੈਰ ਪਾਟ ਗਿਆ । ਲਹੂ ਦੀ ਤਤੀਰੀ ਵਗ ਨਿਕਲੀ, ਤੇ ਸ਼ਾਹਣੀ ਨੇ ਇਕ ਲਤ ਢੱਠੀ ਗੰਗੀ ਦੀ ਕੰਡ ਵਿਚ ਹੋਰ ਕਢ ਮਾਰੀ– "ਹਾਏ ਠਾਕੁਰ ਕੀ ਆਖਣਗੇ ਉਨ੍ਹਾਂ ਦੀ ਪੂਜਾ ਦਾ ਵੇਲਾ ਖੁੰਝ ਗਿਆ ਹੈ।"

ਗੰਗੀ ਭੋਂ ਤੇ ਢਠੀ ਪਈ ਸੀ। ਨਾ ਉਹਦੇ ਗਲ ਵਿਚ ਕੋਈ ਹਤਕੋਰਾ ਸੀ ਤੇ ਨਾ ਕੋਈ ਸਿਸਕੀ । ਅੱਖਾਂ ਸੁਕੀਆਂ ਸਨ । ਹਸਣਾ ਤੇ ਉਹ ਚਿਰਾਕਾ ਭੁਲ ਚੁਕੀ ਸੀ ਪਰ ਹਸਣ ਵਾਂਗ ਹੀ ਰੋਣਾ ਵੀ ਉਹਨੂੰ ਵਿਸਰ ਗਿਆ ਸੀ।

"ਚਲ ਉਠ ਭਾਂਡੇ ਮਾਂਜ! ਉਧਾਲ ਨਾ ਹੋਵੇ ਕਿਸੇ ਥਾਂ ਦੀ ਤੇ" ਲਾਟੋ ਲਾਟ ਹੋਈ ਸ਼ਾਹਣੀ ਮੁੜ ਬੋਲੀ।

ਗੰਗੀ ਨੇ ਉਠ ਕੇ ਚੁੰਨੀ ਦਾ ਲੜ ਪਾੜ ਕੇ ਪੈਰ ਨੂੰ ਬੰਨ੍ਹ ਲਿਆ। ਠੰਢ ਨਾਲ ਸੁੰਨ ਹੋਏ ਪੈਰ ਨੂੰ ਪੀੜ ਮਹਿਸੂਸ ਹੀ ਨਹੀਂ ਸੀ ਹੁੰਦੀ।

ਥੋੜੇ ਚਿਰ ਮਗਰੋਂ ਸ਼ਾਹਣੀ ਨਾਸਾਂ ਫੁਕਾਰਦੀ ਮੁੜ ਆਈ – "ਨੀ ਛੇਤੀ ਕਰ ਕੰਜਰੀਏ – ਨ੍ਹੇਰਾ ਹੁੰਦਾ ਜਾ ਰਿਹਾ ਏ, ਰੋਟੀ ਤੇਰੀ ਮਾਂ ਤਿਆਰ ਕਰੇਗੀ?"

ਗੰਗੀ ਭਾਂਡਿਆਂ ਤੋਂ ਉੱਠੀ ਤੇ ਚੌਂਕਾ ਚੁਲ੍ਹਾ ਕੀਤਾ । ਫੇਰ ਆਟਾ ਗੁਨ੍ਹਿਆਂ ਮੁੜ ਰੋਟੀ ਤੇ ਬਹਿ ਗਈ।

ਖਾਓ ਪੀਓ ਹੋ ਚੁਕਾ ਸੀ। ਰਾਤ ਚੋਖੀ ਬੀਤ ਗਈ । ਸ਼ਾਹਣੀ ਨੇ ਕੜਕ ਕੇ ਬਿਸਤਰੇ ਲਾਉਣ ਲਈ ਗੰਗੀ ਨੂੰ ਆਖਿਆ । ਉਸ ਲੰਙੀ ਲੰਙੀ ਮਸਾਂ ਟੁਰ ਕੇ ਬਿਸਤਰੇ ਵਿਛਾਏ । ਅੱਗ ਅਗੇ ਬੈਠੀ ਦਾ ਪੈਰ ਨਿਘਾ ਹੋਣ ਕਰਕੇ ਆਖਰਾਂ ਦੀਆਂ ਚੀਸਾਂ ਸ਼ੁਰੂ ਹੋ ਗਈਆਂ ਸਨ । ਪਰ ਗੰਗੀ ਸੀ ਤਕ ਵੀ ਮੂੰਹੋਂ ਨਹੀਂ ਸੀ ਕਢਦੀ।

ਰਾਤ ਹੋਰ ਗਾਹੜੀ ਹੋ ਗਈ । ਗੰਗੀ ਸ਼ਾਹਣੀ ਦੀਆਂ ਲਤਾਂ ਪਈ ਘੁਟਦੀ ਸੀ। ਜਦੋਂ ਸ਼ਾਹਣੀ ਸੌਂ ਗਈ ਤਾਂ ਗੰਗੀ ਮਲਕੜੇ ਉਠ ਕੇ ਦਬੇ ਪੈਰ ਆਪਣੇ ਕਮਰੇ ਵਿਚ ਚਲੀ ਗਈ।

ਮਿਟੀ ਦਾ ਦੀਵਾ ਉਹਦੇ ਕਮਰੇ ਵਿਚ ਬਲਦਾ ਸੀ । ਧੁੰਦਲੀ ਰੋਸ਼ਨੀ ਵਿਚ ਕੰਧ ਉਤੇ ਉਹਦਾ ਪਰਛਾਵਾਂ ਥਰਕਦਾ ਸੀ। ਗੰਗੀ ਦਹਿਲ ਗਈ, ਉਹਨੂੰ ਇਉਂ ਭਾਸਿਆ ਜਾਣੀ ਓਸੇ ਦਾ ਪਰਛਾਵਾਂ ਉਹਨੂੰ ਘੂਰ ਘੂਰ ਅਖਾਂ ਕਢ ਰਿਹਾ ਸੀ।

ਜਿਸਦੇ ਲਈ ਕਦੀ ਕੋਈ ਅੱਖ ਹਸੀ ਨਾ ਹੋਵੇ, ਬੁਲ੍ਹ ਮੁਸਕਾਏ ਨਾ ਹੋਣ, ਦਿਲਾਸੇ ਦੇ ਬੋਲ ਨਿਕਲੇ ਨਾ ਹੋਣ ਉਹੋ ਜਿਹੀ ਦੁਨੀਆਂ ਦੀ ਗੰਗੀ ਇਕ ਸਹਿਕਦੀ ਜਿੰਦ ਸੀ। ਪਤ ਝੜ ਦਾ ਇਕ ਪੱਤਾ, ਜਿਹੜਾ ਬੁਲਿਆਂ ਨਾਲ ਏਧਰ ਓਦਰ ਉਡਦਾ ਫਿਰੇ।

ਉਹ ਤੜਫਦੀ ਤੜਫਦੀ ਮੰਜੇ ਤੇ ਢਹਿ ਪਈ । ਸਰ੍ਹਾਣੇ ਨੂੰ ਬਾਹਵਾਂ ਵਿਚ ਨਪੀੜ ਲਿਆ। ਉਹਦਾ ਦਿਲ ਛਾਤੀ ਵਿਚ ਧਕ ਧਕ ਪਿਆ ਕਰਦਾ ਸੀ।

"ਭਗਵਾਨ ! ਤੂੰ ਮੇਰੀ ਰਖਿਆ ਨਹੀਂ ਕਰਦਾ – ਮੈਂ ਚਿਰਾਂ ਤੋਂ ਮੰਦਰ ਦੀ ਮੂਰਤੀ ਅਗੇ ਜੋਦੜੀਆਂ ਕਰਦੀ ਆਈ ਹਾਂ – 'ਤੂੰ ਸਭਨਾਂ ਕਾ ਰਖਵਾਰਾ' ਪਰ ਮੇਰਾ ਤੇ ਤੂੰ ਕਖ ਨਹੀਂ ਸੁਆਰਿਆ" ਕਦੇ ਉਹ ਸੋਚਦੀ – "ਅਜ ਰਾਤੀਂ ਇਥੋਂ ਨਿਕਲ ਜਾਵਾਂ, ਨਦੀ ਵਿਚ ਕੁੱਦ ਪਵਾਂ, ਭਗਵਾਨ ਆਪੇ ਸਹਾਈ ਹੋਣਗੇ, ਜਾਂ ਤੇ ਨਦੀ ਵਿਚ ਡੋਬ ਕੇ ਜਿੰਦ ਖੁਲਾਸ ਕਰਾ ਦੇਣਗੇ ਜਾਂ ਰਿੜ੍ਹਦੀ ਖਿੜਦੀ ਨੂੰ ਪਾਰਲੇ ਕੰਢੇ ਤੇ ਪੁਚਾ ਦੇਣਗੇ – ਫੇਰ ਮੈਂ ਮਾਂ ਕੋਲ ਚਲੀ ਜਾਵਾਂਗੀ – ਮਾਂ – ਮਾਂ – ਮਾਂ ਕੋਲ"

ਇਨ੍ਹਾਂ ਖ਼ਿਆਲਾਂ ਵਿਚ ਮਗਨ ਉਹ ਸੁਫਨਿਆਂ ਦੇ ਸੰਸਾਰ ਵਿਚ ਚਲੀ ਗਈ।

ਹੌਲੀ ਹੌਲੀ ਉਹ ਮੰਜੇ ਤੋਂ ਉਠੀ, ਸ਼ਾਹਣੀ ਘੂਕ ਸੁਤੀ ਪਈ ਸੀ। ਦਬਕੀ ਦਬਕੀ ਉਹ ਬੂਹਿਓਂ ਬਾਹਰ ਨਿਕਲ ਗਈ, ਤੇ ਨ੍ਹੇਰੀਆਂ

ਗਲੀਆਂ ਵਿਚ ਗਾਇਬ ਹੋ ਗਈ। ਨ੍ਹੇਰੇ ਨੇ ਉਹਦੇ ਦਿਲ ਨੂੰ ਕੁਝ ਪਨਾਹ ਦਿੱਤੀ। ਘੁੰਮਦੀ ਚੱਕਰ ਕਟਦੀ ਉਹ ਨਦੀ ਦੇ ਕੰਢੇ ਤੇ ਜਾ ਅਪੜੀ। ਮੰਦਰ ਦੀ ਮੂਰਤੀ ਖ਼ਾਮੋਸ਼ ਖਲੋਤੀ ਗੰਗੀ ਨੂੰ ਇਉਂ ਭਾਸੀ ਜਾਣੀ ਉਹਦੇ ਚੋਰੀ ਘਰੋਂ ਨਿਕਲਣ ਤੇ ਉਹ ਗੰਗੀ ਨੂੰ ਹਰਿਆਨੀ ਨਾਲ ਤਕ ਰਹੀ ਸੀ– "ਇਉਂ ਨਾ ਤੱਕੋ ਭਗਵਾਨ ! – ਮੈਂ ਦੁਖੀਆ ਹਾਂ – ਮੈਂ ਜ਼ਰੂਰ ਜਾਣਾ ਹੈ ਮਾਂ ਕੋਲ – ਮੇਰੇ ਕਸ਼ਟ ਨਿਵਾਰੋ ਹੇ ਪ੍ਰਭੂ।"

ਤੇ ਉਹ ਦਿਲ ਤਕੜਿਆਂ ਕਰ ਕੇ ਨਦੀ ਵਿਚ ਕੁਦ ਪਈ। ਤਰਦੀ, ਡੁਬਦੀ, ਉਭਰਦੀ, ਛੱਲਾਂ ਨਾਲ ਘੁਲਦੀ ਪਤਾ ਨਹੀਂ, ਉਹ ਦੂਜੇ ਬੰਨੇ ਕਦੋਂ ਜਾ ਲਗੀ।

ਬੋਝ ਹੌਲਾ ਹੋ ਗਿਆ, ਮਣਾਂ ਮੂਹੀਂ ਭਾਰ ਰੂਹ ਤੋਂ ਲਥ ਗਿਆ, ਤੇ ਉਹ ਭਜ ਪਈ ਝਾੜੀਆਂ ਵਿਚ ਦੀ, ਦਰੱਖ਼ਤਾਂ ਕੋਲੋਂ ਦੀ ਖੁਲ੍ਹੇ ਅਕਾਸ਼ ਹੇਠਾਂ ਉਹ ਦੌੜੀ ਜਾਂਦੀ ਸੀ। ਕਿਸੇ ਘੁਟਵੀਂ ਫ਼ਿਜ਼ਾਂ ਚੋਂ ਉਹ ਉਡਾਰੀ ਮਾਰ ਚੁਕੀ ਸੀ। ਬਚਪਨ ਦੀਆਂ ਸਾਰੀਆਂ ਵਸਤਾਂ ਉਹਦੇ ਅਗੇ ਆ ਰਹੀਆਂ ਸਨ, ਪੰਛੀ ਉਹਨੂੰ ਸਿੰਝਾਣਦੇ ਸਨ।

ਭੱਜੀ ਜਾਂਦੀ ਨੂੰ ਇਕ ਮੁੰਡਾ ਮਿਲਿਆ। ਉਹ ਪਹਾੜ ਤੇ ਆਪਣੀ ਬੱਕਰੀ ਪਿਆ ਚਾਰਦਾ ਸੀ।

"ਗੰਗੀਏ! ਗੰਗੀਏ !" ਮੁੰਡੇ ਨੇ ਉਛਲ ਕੇ ਵਾਜ ਮਾਰੀ।

ਗੰਗੀ ਠਿਠਕੀ, ਅੱਖਾਂ ਪਾੜ ਕੇ ਮੁੰਡੇ ਨੂੰ ਤਕਿਆ। ਉਹ ਰੁਕੂ ਸੀ, ਕਿਡਾ ਵਡਾ ਹੋ ਗਿਆ ਸੀ। ਉਹ ਓਧਰ ਨੂੰ ਭੱਜ ਪਈ। ਦੋਹਾਂ, ਭੈਣ ਭਰਾ ਨੇ ਘੁਟ ਕੇ ਜਫੀਆਂ ਪਾ ਲਈਆਂ, ਗਲੇ ਉਨ੍ਹਾਂ ਦੇ ਰੁਕ ਗਏ, ਇਕ ਬੋਲ ਵੀ ਦੋਹਾਂ ਜ਼ਬਾਨਾਂ ਚੋਂ ਨਾ ਨਿਕਲ ਸਕਿਆ।

"ਤੂੰ ਇੰਨਾ ਚਿਰ ਕਿਥੇ ਰਹੀ – " ਰੁਕੂ ਨੇ ਚੁਪ ਤੋੜੀ।

"ਮੈਂ ਬੜੀ ਦੂਰ ਚਲੀ ਗਈ ਸਾਂ...ਸ਼ਾਹਣੀ...ਦੇ ਘਰ...।"

"ਮੈਨੂੰ ਵੀ ਉਥੇ ਲੈ ਜਾਂਦੀ।"

"ਨਾ – ਨਾ......ਨਾ ਆਖ ਰੁਕੂ। ਏਦਾਂ ਦੇ ਬੋਲ ਨਾ ਬੋਲ" ਕੁਝ ਚਿਰ

ਲਈ ਗੰਗੀ ਮੁੜ ਸੁੰਨ ਹੋ ਗਈ ਤੇ ਫੇਰ ਕਹਿੰਦੀ, "ਮਾਂ ਕਿਥੇ ਏ ਰੁਕੂ !"

"ਮਾਂ......" ਰੁਕੂ ਰੁਕਿਆ।

"ਹਾਂ ਮਾਂ......ਤੂੰ ਦਸ ਛੇਤੀ ?"

"ਮਾਂ ਤੇ ਉਧਰ ਹੈ – ਆ ਪਿੰਡ ਵਲ – "

ਭੈਣ ਭਰਾ ਝੁੱਗੀ ਵਲ ਟੁਰ ਪਏ, ਪਰ ਪਿੰਡ ਦੂਰ ਦੂਰ ਹੁੰਦਾ ਜਾਂਦਾ ਸੀ। ਤੇ ਗੰਗੀ ਬਿਹਬਲ ਸੀ ਮਾਂ ਨੂੰ ਮਿਲਣ ਤੇ......ਦੁਖ ਫੋਲਣ ਤੇ......"

ਸਵੇਰਾ ਹੋ ਚੁਕਾ ਸੀ।

"ਕੰਬਖਤੇ ਹੁਣ ਤੀਕਰ ਸੁਤੀ ਪਈ ਏਂ – ਚੁਲ੍ਹਾ ਕੌਣ ਸੁਲਘਾਏਗਾ ?" ਮਾਰੋ ਮਾਰ ਕਰਦੀ ਸ਼ਾਹਣੀ ਨੇ ਸੁੱਤੀ ਗੰਗੀ ਨੂੰ ਆ ਝੰਜੋੜਿਆ। ਗੰਗੀ ਅਭੜਵਾਹੀ ਜਾਗ ਪਈ – ਨਾ ਉਥੇ ਰੁਕੂ ਸੀ ਤੇ ਨਾ ਮਾਂ –। ਉਹੋ ਜ਼ਿੰਦਗੀ ਸੀ ਤੇ ਉਹੋ ਸ਼ਾਹਣੀ।

* * * *

ਝਿੜਕਾਂ, ਝੰਬਾਂ, ਗਾਲ੍ਹਾਂ ਤੇ ਮਾਰਕੁਟਾਈ ਨਾਲ ਉਲਝਿਆ ਹੋਇਆ ਗੰਗੀ ਦੀ ਉਮਰ ਦਾ ਇਕ ਹੋਰ ਦਿਹਾੜਾ ਆ ਚੜ੍ਹਿਆ। ਹੰਭੀ ਹੋਈ ਗੰਗੀ ਦੀ ਭਾਵੇਂ ਸੋਚ ਸ਼ਕਤੀ ਮੱਠੀ ਪੈ ਗਈ ਸੀ, ਪਰ ਤਾਂ ਵੀ ਜਦੋਂ ਤੀਕ ਸੁਆਸ ਬਾਕੀ ਹਨ ਜ਼ਿੰਦਗੀ ਧੜਕਦੀ ਤੇ ਜ਼ਰੂਰ ਹੈ। ਧੜਕਨਾਂ ਵਿਚੋਂ ਕਈ ਸੁਫਨੇ ਪੈਦਾ ਹੋ ਜਾਂਦੇ ਹਨ। ਉਨ੍ਹਾਂ ਵਿਚੋਂ ਕਈ ਮਿਟ ਜਾਂਦੇ ਤੇ ਓੜਕ ਇਕ ਅੱਧ ਸਿਰੇ ਵੀ ਚੜ੍ਹ ਨਿਕਲਦਾ ਹੈ।

ਅਜ ਹਰਿਕ ਕੰਮ ਕਰਦੀ ਉਹ ਆਪਣੀ ਕੋਈ ਨਵੀਂ ਦੁਨੀਆਂ ਘੜਦੀ ਰਹੀ। ਅਜ ਉਹ ਕੋਈ ਕਦਮ ਜ਼ਰੂਰ ਚੁਕੇਗੀ, ਉਹ ਕਦਮ ਉਹਦਾ ਸੁਖ ਵਲ ਜਾਵੇਗਾ ਜਾਂ ਦੁਖ ਵਲ ਉਹਨੂੰ ਕੱਖ ਪਤਾ ਨਹੀਂ ਸੀ। ਉਹ ਸੋਚਦੀ ਸੀ:–

"ਭਗਵਾਨ ਨੇ ਰਾਤੀਂ ਸੁਫਨੇ ਵਿਚ ਰੁਕੂ ਦਾ ਮੇਲ ਕਰਾਇਆ, ਮਾਂ ਮਿਲਣ ਦੀ ਆਸ ਬਣਾਈ। ਸੁਫਨੇ ਵਿਚ ਭਗਵਾਨ ਨੇ ਏਸ ਘਰੋਂ ਕਢ ਦਿੱਤਾ – ਜਿਹੜੀ ਇੱਛਾ ਮੈਂ ਅਜ ਧਾਰੀ ਹੈ ਉਹ ਪੂਰੀ ਨਹੀਂ ਕਰੇਗਾ

ਕੀ ? ਅਜ ਮੈਂ ਜ਼ਰੂਰ ਛੁਟਕਾਰਾ........"

ਉਹ ਛੁਟਕਾਰੇ ਦਾ ਖ਼ਿਆਲ ਵੀ ਮਨ ਵਿਚ ਦੁਹਰਾਣਾ ਨਹੀਂ ਸੀ ਚਾਹੁੰਦੀ ਮਤੇ ਉਹਦੇ ਇਰਾਦੇ ਨੂੰ ਸ਼ਾਹਣੀ ਭਾਂਪ ਜਾਵੇ।

ਆਥਣ ਹੋ ਗਈ। ਸ਼ਾਹਣੀ ਨੇ ਗਾਲ੍ਹਾਂ ਦੀ ਵਰਖਾ ਵਿਚ ਗੰਗੀ ਨੂੰ ਗਾਗਰ ਚੁਕਾ ਕੇ ਘਾਟ ਵਲ ਟੋਰ ਦਿਤਾ। ਗੰਗੀ ਇਧਰ ਉਧਰ ਝਾਕਦੀ ਅਗੇ ਹੀ ਅਗੇ ਲੰਘ ਗਈ। ਮੰਦਰ ਕੋਲ ਚਲੀ ਗਈ। ਖੜੋ ਗਈ। ਉਹੋ ਭਜਨ ਗਾਂਵਿਆ ਜਾ ਰਿਹਾ ਸੀ, "ਤੂੰ ਸਭ ਕਾ ਰਖਵਾਰਾ ਪ੍ਰਭੁ ਜੀ" ਪੁਜਾਰੀ ਨੇ ਗੰਗੀ ਨੂੰ ਤਕ ਸਿਰ ਖੁਰਕਿਆ।

ਨ੍ਹੇਰਾ ਗਾੜ੍ਹਾ ਹੋ ਗਿਆ। ਠੰਢ ਲਥ ਪਈ। ਫ਼ਿਜ਼ਾ ਧੁੰਧਲੀ ਹੋਣ ਲਗੀ। ਬਾਜ਼ਾਰ ਮੁੰਨੇ ਹੁੰਦੇ ਜਾਂਦੇ ਸਨ। ਮੰਦਰ ਦੀ ਆਰਤੀ ਬੰਦ ਹੋ ਚੁਕੀ ਸੀ। ਕੇਵਲ ਇਕੋ ਜੋਤ ਘਿਓ ਦੀ ਮੂਰਤੀ ਅਗੇ ਪਈ ਜਗਦੀ ਸੀ।

ਗੰਗੀ ਨੇ ਗਾਗਰ ਢਾਕੋਂ ਲਾਹ ਕੇ ਰਖ ਦਿੱਤੀ। ਸਹਿਮੀ ਸਹਿਮੀ ਮੰਦਰ ਦੇ ਬੂਹੇ ਅਗੇ ਜਾ ਖਲੋਤੀ। ਮੰਦਰ ਵਿਚ ਸੁਨਮਸਾਨ ਸੀ।

ਗੰਗੀ ਨੇ ਹਥ ਜੋੜ ਲਏ ਤੇ ਅੰਤਰ ਧਿਆਨ ਹੋ ਕੇ ਪ੍ਰਾਰਥਨਾ ਵਿਚ ਲੀਨ ਹੋ ਗਈ। – "ਹੇ ਭਗਵਾਨ ! ਅਜ ਮੈਂ ਛੁਟਕਾਰਾ ਚਾਹੁੰਦੀ ਹਾਂ – ਸੁਫਨਿਆਂ ਵਿਚ ਬੰਦ ਖ਼ਲਾਸ ਕਰਾਉਣ ਵਾਲਿਆ ਸਚ ਮੁਚ ਵੀ ਖਲਾਸੀ ਕਰਾ ਦੇਹ" ਦੀਵੇ ਦਾ ਮਿੰਨ੍ਹਾ ਮਿੰਨ੍ਹਾ ਚਾਨਣ ਉਹਦੇ ਕਿਰਮਚੀ ਮੂੰਹ ਉਤੇ ਪੌਣ ਵਾਂਗ ਹਿਲਦਾ ਸੀ।

ਉਹ ਖ਼ਾਮੋਸ਼ ਖੜੋ ਗਈ – ਉਹਦੀਆਂ ਅੱਖਾਂ ਅਗੇ ਧੁੰਦ ਜਿਹੀ ਛਾਂਦੀ ਜਾਂਦੀ ਸੀ, ਮਾਨੋ ਉਹ ਹੋਰ ਹੀ ਦੁਨੀਆਂ ਵਿਚ ਚਲੀ ਗਈ ਹੈ।

ਝਿਮਣੀਆਂ ਵਿਚੋਂ ਉਹਨੂੰ ਇਉਂ ਜਾਪਿਆ ਜਾਣੀ ਮੂਰਤੀ ਹਿਲ ਪਈ ਹੈ ਤੇ ਮੂਰਤੀ ਵਿਚੋਂ ਕੋਈ ਧੁੰਦਲਾ ਮੁਕਟ ਜਿਹਾ ਉਭਰਦਾ ਭਾਸਿਆ।

ਗੰਗੀ ਉਤੇ ਬੇ-ਖ਼ੁਦੀ ਛਾ ਚੁਕੀ ਸੀ।

"ਤੂੰ – ਕੀ – ਚਾਹੁੰਦੀ ਏਂ – ਦੇਵੀ !' ਮੁਕਟ ਵਾਲੀ ਸੂਰਤ ਬੋਲ ਪਈ।

ਰੰਗੀ ਦੀ ਅਵਸਥਾ ਦੱਸਣੋਂ ਬਾਹਰ ਸੀ, ਉਹਨੂੰ ਪਤਾ ਨਹੀਂ ਸੀ ਲਗਦਾ ਕਿ ਸਚ ਮੁਚ ਭਗਵਾਨ ਸਾਹਮਣੇ ਖਲੋਤੇ ਹਨ ਜਾਂ ਉਹ ਸੁਫਨਾ ਤਕ ਰਹੀ ਸੀ।

"ਕੀ – ਲੋੜੀਦੀ ਏਂ – ਦੱਸ ਦੇਵੀ!"

"ਪ੍ਰਭੂ! ਦਇਆ ਕੀਤੀ ਹੈ – ਮੇਰੀ ਸੁਣੀ ਹੈ ਤੁਸਾਂ।" ਉਹਨੂੰ ਨਹੀਂ ਸੀ ਪਤਾ ਉਹ ਕੀ ਬੋਲਦੀ ਪਈ ਹੈ।

"ਆਪਣੀ ਇੱਛਾ ਦੱਸ!"

"ਮੈਨੂੰ – ਮੇਰੀ ਮਾਂ ਕੋਲ ਭੇਜ ਦੇ – ਨਦੀਓਂ ਪਾਰ – ਮੇਰੇ ਸੰਕਟ ਨਿਵਾਰ ਦੇ।" ਇਹ ਬੋਲ ਮੂੰਹੋਂ ਨਹੀਂ ਮਣੋ ਉਠ ਰਹੇ ਸਨ।

"ਚਲ – ਮੇਰੇ ਨਾਲ........" ਮੁਕਟ ਵਾਲੀ ਮੂਰਤ ਪਿਛੋਂ ਧੀਰੇ ਧੀਰੇ ਰੰਗੀ ਕੋਲ ਆਈ, ਤੇ ਉਹਨੂੰ ਨਾਲ ਲੈ ਕੇ ਨਦੀ ਦੇ ਕੰਢੇ ਇਕ ਬੇੜੀ ਵਿਚ ਦੋਵੇਂ ਆ ਬੈਠੇ। ਰੰਗੀ ਦਾ ਰਵੱਈਆ ਕੁਝ ਇਉਂ ਸੀ ਜੀਕਰ ਉਸ ਉਤੇ ਕੁਝ ਧੂੜ ਦਿੱਤਾ ਹੁੰਦਾ ਹੈ। ਮੁਕਟ ਵਾਲੇ ਨੇ ਸਹਿਜੇ ਸਹਿਜੇ ਚੱਪੂ ਲਾਉਣੇ ਆਰੰਭ ਦਿੱਤੇ। ਚਾਰੇ ਪਾਸੀਂ ਖ਼ਾਮੋਸ਼ੀ ਸੀ। ਬੇੜੀ ਉਭਰਦੀਆਂ ਲਹਿਰਾਂ ਤੇ ਰੁੜ੍ਹੀ ਜਾਂਦੀ ਸੀ। ਛਲਾਂ ਦਾ ਰੌਲਾ ਧੀਮਾ ਧੀਮਾ ਫ਼ਿਜ਼ਾ ਵਿਚ ਗੂੰਜ ਰਿਹਾ ਸੀ। ਰੰਗੀ ਨੂੰ ਮੰਦਰ ਚੋਂ ਆਵਾਜ਼ਾਂ ਸੁਣਾਈ ਦੇਂਦੀਆਂ ਸਨ – "ਤੂੰ ਸਭ ਕਾ ਰਖਵਾਰਾ ਪ੍ਰਭੂ ਜੀ ਤੂੰ ਸਭ ਕਾ ਰਖਵਾਰਾ।"

ਜਦੋਂ ਬੇੜੀ ਵਿਚਕਾਰ ਗਈ, ਤਾਂ ਮੁਕਟ ਵਾਲੀ ਸੂਰਤ ਨੇ ਮੁਕਟ ਲਾਹ ਕੇ ਪਾਣੀ ਵਿਚ ਵਗਾਹ ਮਾਰਿਆ।

"ਇਹ ਕੀ?" ਰੰਗੀ ਤ੍ਰਬੁਕ ਪਈ।

ਮੁਕਟ ਵਾਲੀ ਸੂਰਤ ਨੇ ਨੀਝ ਲਾ ਕੇ ਰੰਗੀ ਦੇ ਮੂੰਹ ਉਤੇ ਤਕਿਆ।

ਰੰਗੀ ਦੀਆਂ ਅੱਖਾਂ ਅਡੀਆਂ ਗਈਆਂ ਮਾਨੋਂ ਉਹਦੇ ਹੋਸ਼ ਪਰਤ ਰਹੇ ਸਨ।

"ਮੇਰੀ ਜਾਨ ਡਰ ਨਾ – ਜਦੋਂ ਤੋਂ ਤੂੰ ਮੰਦਰ ਆਉਣ ਲਗੀ ਸੈਂ ਮੇਰਾ ਹਿਰਦਾ ਖਿਚਿਆ ਗਿਆ ਸੀ, ਮੈਂ ਤੈਨੂੰ ਤਕ ਤਕ......" ਨਾਲੇ ਉਸ ਰੰਗੀ

ਨੂੰ ਜੱਫੀ ਵਿਚ ਲੈਣ ਲਈ ਇਕ ਬਾਂਹ ਤਾਣੀ।

"ਕੀ ਇਹ ਧੋਖਾ ਹੈ ?" ਗੰਗੀ ਭੈ ਭੀਤ ਹੋ ਉਠੀ।

"ਧੋਖਾ ਨਹੀਂ ਅਸਲੀਅਤ ਹੈ।"

"ਹੇ ਭਗਵਾਨ – !"

"ਭਗਵਾਨ ਨਹੀਂ ਪੁਜਾਰੀ ਹੈ।"

"ਮੈਨੂੰ ਨਾ ਛੋੜੋ ! – ਨਾ ਛੋੜੋ !"

"ਤੂੰ ਮੈਥੋਂ ਬਚ ਨਹੀਂ ਸਕਦੀ।"

ਬੇੜੀ ਦੂਜੇ ਕੰਢੇ ਤੇ ਜਾ ਲੱਗੀ। ਗੰਗੀ ਨੇ ਇਕ ਚੀਕ ਮਾਰੀ।

+ + + +

ਕਿੰਨੇ ਚਿਰ ਮਗਰੋਂ ਗੰਗੀ ਮੁੜ ਸ਼ਹਿਰ ਵਿਚ ਫਿਰਦੀ ਤੱਕੀ ਗਈ। ਉਹਦੇ ਗਰਭ ਵਿਚ ਬੱਚਾ ਸੀ। ਉਹ ਹੁਣ ਕਦੇ ਮੰਦਰ ਨਹੀਂ ਸੀ ਗਈ। ਉਹਦੀ ਸੂਰਤ ਵਿਗੜ ਚੁਕੀ ਸੀ। ਉਹ ਅਵਾਰਾ ਘੁੰਮਦੀ ਰਹਿੰਦੀ ਸੀ। ਉਹਨੂੰ ਹੁਣ ਕੋਈ ਨੌਕਰ ਵੀ ਨਹੀਂ ਸੀ ਰਖਦਾ। ਕੋਈ ਉਹਨੂੰ ਪਾਗਲ ਆਖਦਾ ਸੀ ਤੇ ਕੋਈ ਬਦਚਲਣ। ਉਹਦੀ ਜ਼ਿੰਦਗੀ ਦੀ ਪੁਸਤਕ ਅਨਪੜ੍ਹੀ ਠੱਪੀ ਪਈ ਸੀ।

# ਬੋਝਲ ਪੰਡ

"ਦੱਛ ਮਾਂ ਭਾਈਆ ਕਿੱਦਾਂ ਦਾ ਛੀ ?"

ਪੋਹ ਦੀ ਰਾਤ ਦੇ ਇਕ ਤਿਖੇਰੇ ਬੁੱਲੇ ਨੇ ਕੋਠੇ ਦਾ ਬੂਹਾ ਕਾੜ ਦੇਣੀ ਖੋਲ੍ਹ ਦਿਤਾ। ਮਘਦੇ ਚੁਲ੍ਹੇ ਵਿਚੋਂ ਚੰਗਿਆੜੇ ਸਾਰੇ ਅੰਦਰ ਵਿਚ ਖਿੱਲਰ ਗਏ। ਕੇਸੋ ਉੱਠੀ, ਬੂਹਾ ਕਾਹਲੀ ਦੇਣੀ ਭੀੜ ਕੇ ਖਿਲਰੇ ਚੰਗਿਆੜਿਆਂ ਨੂੰ ਕੱਠੇ ਕਰਨ ਲੱਗ ਪਈ।

"ਦੱਛ ਵੀ ਮਾਂ – ਭਾਈਆ ਕਿੱਦਾਂ ਦਾ ਛੀ ?" ਲੋਚੀ ਦੇ ਇਹ ਬੋਲ ਮਾਨੋ ਇਕ ਬੁੱਲਾ ਸਨ ਜਿਸ ਕੇਸੋ ਦਾ ਮੁੱਦਤਾਂ ਦਾ ਸਾਂਭਿਆ ਹੋਇਆ ਦਿਲ ਚੰਗਿਆੜੇ ਬਣਾ ਕੇ ਭੋਂ ਤੇ ਉਡਾ ਦਿੱਤਾ ਸੀ। ਉਹ ਮਚਦੇ ਚੰਗਿਆੜਿਆਂ ਨੂੰ ਹੂੰਝਦੀ ਸੀ। "ਭਾਈਆ" ਕੋਈ ਮਿਜ਼ਰਾਬ ਸੀ ਜਿਹੜੀ ਉਹਦੀ ਜ਼ਿੰਦਗੀ ਦੇ ਵਰ੍ਹਿਆਂ ਦੀਆਂ ਅਠਾਰਾਂ ਜਾਂ ਉੱਨੀ ਤਾਰਾਂ ਨੂੰ ਇਕੋ ਵਾਰ ਠੁਕਰਾ ਗਈ। ਉਹਦੇ ਅੰਦਰ ਇਕ ਝਨਕਾਰ ਉਠ ਖਲੋਤੀ ਸੀ।

"ਹੁਣ ਤੇ ਛੰਬਰ ਚੁਕੀ ਏਂ ਮਾਂ – ਦੱਛ ਵੀ" ਲੋਚੀ ਆਪਣੀ ਰਿਹਾੜ ਪਿਆ ਰਿਹਾ।

ਕੇਸੋ ਨੇ ਲੋਚੀ ਨੂੰ ਪਿਆਰ ਨਾਲ ਝੋਲੀ ਵਿਚ ਪਾ ਕੇ ਬੁਝੇ ਹੋਏ ਚੁਲ੍ਹੇ ਵਿਚ ਫੂਕ ਮਾਰੀ। ਅੱਗ ਰਤਾ ਤੇਜ਼ ਹੋ ਗਈ। ਸੇਕ ਦੀ ਨਿਘ ਨਾਲ ਕੇਸੋ ਦੇ ਬੁਲ੍ਹ ਖੁਲ੍ਹ ਪਏ – "ਉਹ ਮਨੁੱਖਾਂ ਵਰਗਾ ਸੀ ਲੋਚੀ! ਤੇਰਾ ਭ੍ਰਾਈਆ"

"ਜੀਕਰ ਉਤੀ (ਲੋਚੀ ਦਾ ਇਹ ਹਾਲੀ ਬਰਾ) ਦਾ ਭਾਈਆ ਏ"

ਸੁਲਘਦੀ ਸੁਲਘਦੀ ਅੱਗ ਵਧੇਰੇ ਮਚ ਉਠੀ ਸੀ। "ਹਾਂ.....ਹਾਂ......ਲੋਚੀ!" ਕੇਸੋ ਨੇ ਚੁਲ੍ਹੇ ਵਿਚ ਨੀਝ ਗਡੀ ਹੋਈ ਸੀ। ਉਹਨੂੰ ਇਉਂ ਪਰਤੀਤ ਪਿਆ ਹੁੰਦਾ ਸੀ ਜੀਕਰ ਚੰਗਿਆੜੇ ਉਹਦੀਆਂ ਅਖਾਂ ਵਿਚੋਂ ਨਿਕਲ ਕੇ ਚੁਲ੍ਹੇ ਵਲ ਜਾ ਰਹੇ ਹੁੰਦੇ ਹਨ।

"ਕੇਡਾ ਵਡਾ ਏ ਭਾਈਆ" ਲੋਚੀ ਨੇ ਮਾਂ ਦੀ ਠੋਡੀ ਨੂੰ ਉਂਗਲਾਂ ਵਿਚ ਘੁਟ ਕੇ ਆਖਿਆ।

ਕਹਿਰ ਦਾ ਸਿਆਲਾ ਉਤਰ ਆਇਆ ਹੋਇਆ ਸੀ। ਬਾਹਰ ਨਿਕਲਿਆਂ ਪਿੰਡੇ ਅੰਦਰ ਵਗਦੀਆਂ ਨਾੜਾਂ ਯਖ ਹੁੰਦੀਆਂ ਜਾਂਦੀਆਂ ਸਨ। ਚਮਿਆਰ੍ਹੀ ਸਾਰੀ ਉਤੇ ਮਸਾਣਾ ਵਰਗੀ ਹੂਕ ਛਾਈ ਹੋਈ ਸੀ। ਕੇਸੋ ਕੋਲ ਏਡਾ ਲੇਫ ਹੈ ਹੀ ਨਹੀਂ ਸੀ, ਜਿਹੜਾ ਰਾਤੀਂ ਪੂਰੀ ਨਿਘ ਦੇ ਸਕੇ। ਉਹ ਚੁਲ੍ਹੇ ਦੀ ਅੱਗ ਅਗੇ ਮੰਜੀ ਡਾਹ ਕੇ ਲੋਚੀ ਨੂੰ ਰਾਤੀਂ ਨਿਘਿਆਂ ਰਖਣਾ ਚਾਹੁੰਦੀ ਸੀ। ਲੋਚੀ ਕੇਸੋ ਦੇ ਪੱਟਾਂ ਉਤੇ ਪਿਆ ਸੀ। ਕੁਝ ਚਿਰ ਮਗਰੋਂ ਸੋਚ ਸੋਚ ਕੇ ਉਹ ਬੋਲਿਆ:–

"–ਤੇ ਮਾਂ ਉਤੀ ਦੇ ਭਾਈਏ ਨੂੰ ਹੀ ਮੈਂ 'ਭ੍ਰਾਈਆ' ਛਦ ਲਿਆ ਕਰਾਂ – "

ਇਹ ਬੋਲ ਸੁਣ ਕੇ ਕੇਸੋ ਦੀ ਦਸ਼ਾ ਇਉਂ ਹੋ ਗਈ ਜੀਕਰ ਕਿਸੇ ਕਚੇ ਫੋੜੇ ਤੇ ਪੱਛ ਮਾਰਿਆ ਹੁੰਦਾ ਹੈ। ਉਸ ਲੋਚੀ ਦੇ ਮੂੰਹ ਤੇ ਕਾਹਲੀ ਦੇਣੀ ਹੱਥ ਰੱਖ ਦਿਤਾ – "ਇਦਾਂ ਨਹੀਂ ਬੋਲੀ ਦਾ ਲੋਚੀ......"

"ਕਿਉਂ?"

"ਤੇਰਾ ਭਾਈਆ ਗੁੱਸੇ ਹੋ ਜਾਏਗਾ" ਅੱਗ ਨੂੰ ਡਕੇ ਨਾਲ ਫੋਲਦੀ ਕੇਸੋ ਨੇ ਇਕ ਠੰਢਾ ਸਾਹ ਖਿਚਿਆ।

"ਉਹ ਕਿਹੜੇ ਛੁਲਦਾ ਏ ?"

"ਸੁਣਦਾ ਏ"

"ਫੇਰ ਦੱਛਦੀ ਕਿਉਂ ਨਹੀਂ ਉਹ ਕਿਥੇ ਲੁਕਿਆ ਏ" ਲੋਚੀ ਨਾਲੇ ਊਂ ਊਂ ਕਰਨ ਲਗ ਪਿਆ। ਕੇਸੋ ਉਹਨੂੰ ਥਾਪੜਦੀ ਚੁਪ ਕਰ ਗਈ। ਉਸ ਵੇਲੇ ਕੋਠੇ ਲਾਗਲੇ ਛੱਪਰ ਵਲੋਂ ਕਿਸੇ ਖੜਾਕ ਦੀ ਅਵਾਜ਼ ਆਈ। ਕੇਸੋ ਤੇਜ਼ੀ ਨਾਲ ਉੱਠੀ, ਲੋਚੀ ਨੂੰ ਮੰਜੇ ਉਤੇ ਪਾ ਕੇ ਛੱਪਰ ਵਲ ਬਾਹਰ ਨਿਕਲ ਗਈ।

ਕਾਲੀ ਸੁੱਨੀ ਰਾਤ ਵਿਚ ਝੱਖੜ ਦੀ ਅਵਾਜ਼ ਗੂੰਜਦੀ ਸੀ। ਹਵਾ ਦੀਆਂ ਥਪੇੜਾਂ ਨਾਲ ਉਹਦੀ ਚੁੰਨੀ ਤੇ ਝੱਗਾ ਕਦੇ ਪਿੰਡੇ ਨਾਲ ਚੰਬੜ ਜਾਂਦੇ ਤੇ ਕਦੇ ਨਾਲੋਂ ਉਡ ਉਡ ਪਾਟਣਾ ਚਾਹੁੰਦੇ। ਉਸ ਛੱਪਰ ਕੋਲ ਆਪਣੀ ਬਿੱਲੋ ਮੱਝ ਖੁਲ੍ਹੀ ਫਿਰਦੀ ਤੱਕੀ। ਖੜਾਕ ਉਸੇ ਦੇ ਕਿੱਲਾ ਤੁੜਾਣ ਤੋਂ ਹੋਇਆ ਸੀ।

ਬਿੱਲੋ ਨੂੰ ਉਸ ਰਸਿਓਂ ਫੜਿਆ। ਮਸਾਂ ਧੂਹ ਕੇ ਉਹਨੂੰ ਛੱਪਰ ਥੱਲੇ ਲੈ ਗਈ। ਦੂਜੇ ਕਿੱਲੇ ਨਾਲ ਬੰਨ੍ਹ ਕੇ ਉਹਦੀ ਪਿਠ ਨੂੰ ਥਾਪੜਦੀ ਰਹੀ।

ਇਹੋ ਮਝ ਸੀ ਜਿਹੜੀ ਕੇਸੋ ਦੇ ਘਰ ਵਾਲੇ ਨੇ ਪਾਲ ਪਾਲ ਕਟੀਓਂ ਏਡੀ ਵਡੀ ਕੀਤੀ ਸੀ। ਉਹਦੀਆਂ ਅੱਖੀਆਂ ਬਿੱਲੀਆਂ ਹੋਣ ਕਰ ਕੇ ਲੋਚੀ ਦੇ ਭਾਈਏ ਉਹਦਾ ਨਾਉਂ ਬਿੱਲੋ ਹੀ ਰਖ ਦਿੱਤਾ ਸਾ ਨੇ। ਸੱਜਰਾ ਖੱਬਲ ਖਾਲਾਂ ਤੋਂ ਖੋਤ ਖੋਤ ਉਹ ਏਸ ਬਿੱਲੋ ਨੂੰ ਪਾਉਂਦਾ ਹੁੰਦਾ ਸੀ।

"ਬਿੱਲੋ! ਬਿੱਲੋ!!" ਕੇਸੋ ਨੇ ਬਿੱਲੋ ਦੀ ਧੌਣ ਨੂੰ ਥੋੜਾ ਜਿਹਾ ਪਿਆਰਿਆ। ਮੱਝ ਦੇ ਪਿੰਡੇ ਨੂੰ ਪਲੋਸਦੀ ਕੇਸੋ ਦੇ ਅੰਦਰ ਪਤਾ ਨਹੀਂ ਕੀ ਕੁਝ ਹੋ ਰਿਹਾ ਸੀ। ਬਾਹਰਲੇ ਝੱਖੜ ਦੀ ਮਾਰੋ ਮਾਰ ਉਹਨੂੰ ਆਪਣੇ ਅੰਦਰ ਕਿਸੇ ਝੁਲਦੇ ਤੂਫਾਨ ਦਾ ਭੁਲੇਖਾ ਪਾ ਰਹੀ ਸੀ।

"ਬਿੱਲੋ ਕਿੱਲਾ ਕਿਉਂ ਪੁਟਾਇਆ ਸੀ? – ਭੁਖੀ ਏਂ ਤੂੰ ਬਿੱਲੋ! – ਹੱਛਾ ਭਲਕੇ ਤੈਨੂੰ ਬਾਹਲੇ ਪੱਠੇ ਪਾਵਾਂਗੀ – ਚੰਗਾ" ਨਾਲੇ ਕੇਸੋ ਨੇ ਬਿੱਲੋ ਦੀ ਬੂਥੀ ਚੁੰਮ ਲਈ।

ਕੇਸੋ ਜਦੋਂ ਅੰਦਰ ਮੁੜੀ ਤਾਂ ਲੋਚੀ ਸੌਂ ਚੁਕਾ ਸੀ। ਉਸ ਚੁਲ੍ਹੇ ਦੀ ਅੱਗ ਨੂੰ ਮੁੜ ਤੀਲੇ ਨਾਲ ਫੋਲਿਆ, ਸੁਆਹ ਝੜ ਕੇ ਚੰਗਿਆੜਿਆਂ ਦੀ ਅਗ ਮੁੜ ਚਮਕ ਉਠੀ।

ਲੋਚੀ ਨੂੰ ਉਸ ਹਿਕ ਨਾਲ ਘੁਟ ਲਿਆ ਤੇ ਲੇਟ ਗਈ। ਚੰਗਿਆੜਿਆਂ ਵਲ ਤਕਦੀ ਤਕਦੀ ਨੂੰ ਪਤਾ ਨਹੀਂ ਕਦੋਂ ਨੀਂਦਰ ਆ ਗਈ।

ਚੰਗਿਆੜੇ ਬਰੋਬਰ ਸੁਲਘਦੇ ਰਹੇ। ਉਨ੍ਹਾਂ ਚੋਂ ਨਿਕਲਦਾ ਧੁੰਦਲਾ ਚਾਨਣ ਕੇਸੋ ਦੇ ਮੂੰਹ ਉਤੇ ਬੁਝੇ ਮੀਟੀ ਦੀ ਖੇਡ ਖੇਡਦਾ ਰਿਹਾ।

× × × ×

"ਕੇਸੋ!" ਸੁਰਜਣ ਸਿੰਘ ਜ਼ਿਮੀਦਾਰ ਨੇ ਆਖਿਆ ਸੀ "ਤੂੰ ਮਹਿਂ ਵੇਚ ਘਤ – ਸੁਣਿਆਂ ਜੇ, ਤੈਨੂੰ ਔਖ ਹੋਵੇਗਾ।"

ਕਿੰਨੇ ਦਿਨ ਕੇਸੋ ਸੁਰਜਨ ਸਿੰਘ ਦੀ ਏਸਗਲ ਦਾ ਉੱਤਰ ਨਾ ਦੇ ਸਕੀ। ਤੇ ਉਸ ਮੁੜ ਇਕ ਦਿਹਾੜੇ ਪੁਛਿਆ।

"ਕੇਸੋ ਤੇਰੇ ਲਈ ਸਾਂਭਣੀ ਔਖੀ ਹੋ ਜਾਵੇਗੀ – ਖਿੱਲੋ"

"ਜੀ ਨਹੀਂ" ਕੇਸੋ ਨੇ ਹੌਲੀ ਦੇਣੀ ਆਖਿਆ, "ਮੈਂ ਆਪੀਂ ਘਾਹ ਖੋਤ ਖੋਤ ਕੇ ਪਾ ਦਿਆਂ ਕਰਾਂਗੀ"

"ਪਰ ਜੇ ਤੂੰ ਵੇਚ ਦੇਵੇਂ, ਸੌਖੀ ਹੋ ਜਾਵੇਂ, ਚਾਰ ਪੈਸੇ ਤੇਰੇ ਪੱਲੇ ਹੋ ਜਾਣਗੇ"

"ਉਹਦੇ ਹਥਾਂ ਦੀ ਪਾਲੀ ਹੋਈ ਮੱਝ ਮੇਰੇ ਕੋਲੋਂ ਵੇਚਣ ਨਹੀਂ ਹੋਵੇਗੀ ਜੀ" ਨਾਲੇ ਕੇਸੋ ਦੀਆਂ ਅੱਖਾਂ ਅੱਥਰ ਭਰ ਆਈਆਂ।

ਸੁਰਜਨ ਸਿੰਘ ਦਾ ਦਿਲ ਇਹ ਦ੍ਰਿਸ਼ ਤਕ ਕੇ ਪ੍ਰਭਾਵਤ ਹੋਏ ਬਿਨਾਂ ਨਾ ਰਹਿ ਸਕਿਆ, ਉਸ ਦਿਲਬਰੀ ਦੇ ਲਹਿਜੇ ਵਿਚ ਆਖਿਆ: "ਨਾ ਰੋ ਕੇਸੋ ! ਭਾਣੇ ਅਗੇ ਕੋਈ ਹਥ ਨਹੀਂ ਡਾਹ ਸਕਦਾ – ਹੋਣੀ ਰੋਕੀ ਰੁਕਦੀ ਏ ਭਲਾ ਕਦੇ ਭੋਲੀਏ। ਤੂੰ ਮੇਰੀਆਂ ਧੀਆਂ ਵਾਂਗਰ ਏਂ, ਪੱਠੇ ਦਥੇ ਦੀ ਲੋੜ ਤੂੰ ਮੇਰੀਆਂ ਪੈਲੀਆਂ ਚੋਂ ਪੂਰੀ ਕਰ ਲਿਆ ਕਰੀਂ, ਚੰਗਾ ਨਾ ਵੇਚ।

ਸੁਰਜਣ ਸਿੰਘ ਦੇ ਨਾਲ ਕੇਸੋ ਦੇ ਘਰ ਵਾਲਾ ਕਿੰਨੇ ਵਰ੍ਹੇ ਕਾਮਾ ਲੱਗਾ

ਰਿਹਾ ਸੀ। ਉਹ ਮੁੰਡਾ ਇਹਦੀਆਂ ਫਸਲਾਂ ਨੂੰ ਇਉਂ ਸਾਂਭ ਸਾਂਭ ਰਖਦਾ ਹੁੰਦਾ ਸੀ ਜੀਕਰ ਉਹਦੀਆਂ ਆਪਣੀਆਂ ਹੀ ਹੁੰਦੀਆਂ ਹਨ। ਇਕ ਹਸਾਨ ਜਿਹਾ ਕੇਸੋ ਦੇ ਘਰ ਵਾਲੇ ਦਾ ਸੁਰਜਨ ਸਿੰਘ ਆਪਣੇ ਅੰਦਰ ਸਦਾ ਹੀ ਮਹਿਸੂਸ ਕਰਦਾ ਹੁੰਦਾ ਸੀ। ਤਦੇ ਉਸ ਕੇਸੋ ਨੂੰ ਪਠੇ ਦੱਥੇ ਦੀ ਖੁਲ੍ਹ ਦੇ ਦਿੱਤੀ ਹੋਈ ਸੀ।

ਲੋਚੀ ਤੇ ਬਿੱਲੋ ਇਹੋ ਦੋ ਜਿੰਦਾਂ ਸਨ ਕੇਸੋ ਦੇ ਦਿਲ ਦੀ ਢਾਰਸ। ਉਹਨੂੰ ਕਾਲ ਵਸ ਹੋਇਆਂ ਤੀਜਾ ਵਰ੍ਹਾ ਜਾ ਰਿਹਾ ਸੀ, ਲੋਚੀ ਓਦੋਂ ਮਸਾਂ ਵਰ੍ਹੇ ਕੁ ਦਾ ਹੋਵੇਗਾ। ਤੇ ਹੁਣ ਉਹ ਆਪਣੀਆਂ ਤੋਤਲੀਆਂ ਵਿਚ ਮਾਂ ਕੋਲੋਂ ਆਪਣੇ ਭਾਈਏ ਬਾਰੇ ਕੁਝ ਨਾ ਕੁਝ ਪੁਛਦਾ ਰਹਿੰਦਾ ਸੀ।

"ਭਾਈਆ" ਸ਼ਬਦ ਸੁਣ ਕੇ ਉਹਦੇ ਅੰਦਰ ਕੀ ਬੀਤਦੀ ਸੀ ਇਹ ਕੌਣ ਆਖ ਸਕਦਾ ਹੈ। ਭੂਤ ਤੇ ਭਵਿਸ਼ ਦੋਵੇਂ ਦਿਉਆਂ ਵਾਂਗ ਉਹਦੀਆਂ ਅੱਖਾਂ ਅਗੇ ਖਲੋ ਜਾਂਦੇ। ਇਕ ਪਾਸੇ ਉਹਦੀ ਜ਼ਿੰਦਗੀ ਦੇ ਬੀਤੇ ਹੋਏ ਅਠਾਰਾਂ ਉਨ੍ਹੀ ਵਰ੍ਹੇ, ਪਤੀ ਦਾ ਸਾਥ, ਸੁਖ, ਬੇ-ਫਿਕਰੀਆਂ ਤੇ ਦੂਜੇ ਪਾਸੇ ਅਮੁਕ ਜ਼ਿੰਦਗੀ ਦੇ ਲੰਮੇਰੇ ਵਰ੍ਹੇ, ਜਿਨ੍ਹਾਂ ਦਾ ਅੰਤ ਉਹ ਤਕ ਹੀ ਨਾ ਸਕਦੀ। ਪੈਲੀਆਂ ਵਿਚੋਂ ਲੰਘਦੀ ਲੰਘਦੀ ਕਈ ਵਾਰ ਕਣਕ ਦੇ ਬੂਟਿਆਂ ਨੂੰ ਉਹ ਗਿਣਨ ਲਗ ਜਾਂਦੀ, ਪਰ ਉਹ ਨਾ ਮੁਕਦੇ ਤੇ ਉਹ ਹਾਉਕਾ ਭਰ ਕੇ ਸਮਝ ਲੈਂਦੀ ਕਿ ਉਹਦਾ ਭਵਿਸ਼ ਵੀ ਕਣਕ ਦੇ ਬੂਟਿਆਂ ਵਾਂਗ ਖ਼ਬਰੇ ਮੁੱਕੇ ਹੀ ਨਾ – ਇਹ ਡਾਢਾ ਹੀ ਡਰਾਉਣਾ ਖ਼ਿਆਲ ਹੁੰਦਾ ਸੀ ਜਿਸਦੇ ਨਾਲ ਉਹ ਕੰਬ ਜਾਂਦੀ।

ਆਥਣ ਵੇਲੇ ਇਨ੍ਹਾਂ ਖ਼ਿਆਲਾਂ ਵਿਚ ਮਗਨ ਪੱਠਿਆਂ ਦੀ ਪੰਡ ਲੈ ਕੇ ਮੁੜੀ ਆਉਂਦੀ ਕੇਸੋ ਨੂੰ ਬਿੱਲੋ ਦੂਰੋਂ ਤਕ ਕੇ ਅੜਿੰਗਣਾ ਸ਼ੁਰੂ ਕਰ ਦੇਂਦੀ। ਇਹ ਸੁਣਦੀ ਸਾਰ ਕੇਸੋ ਦੇ ਖ਼ਿਆਲਾਂ ਦਾ ਝੁਰਮਟ ਛਾਈਂ ਮਾਈਂ ਹੋ ਜਾਂਦਾ। ਇਕ ਹਿਲੋਰਾ ਜਿਹਾ ਉਹ ਆਪਣੇ ਜੁੱਸੇ ਵਿਚ ਅਨੁਭਵ ਕਰਦੀ। ਲੋਚੀ ਤੇ ਬਿੱਲੋ ਦੀਆਂ ਉਡੀਕ ਭਰੀਆਂ ਅੱਖਾਂ ਕੇਸੋ ਲਈ ਤਸੱਲੀਆਂ ਬਣ ਜਾਂਦੀਆਂ।

ਬਿੱਲੋ ਨੂੰ ਉਹ ਡਾਢਾ ਕੂਚ ਕੂਚ ਕੇ ਰਖਦੀ ਹੁੰਦੀ ਸੀ, ਉਹਨੂੰ ਗੋਹਿਆ

ਨਾ ਲਗਣ ਦੇਂਦੀ, ਉਹਦਾ ਮੂਤਰਾਲ ਹੂੰਝਦੀ, ਉਹਦੀ ਖੁਰਲੀ ਕੋਲ ਦੇ ਟੋਇਆਂ ਨੂੰ ਸੁਕੀ ਮਿੱਟੀ ਨਾਲ ਪੂਰ ਕੇ ਉੱਤੇ ਤੂੜੀ ਵਿਛਾ ਦੇਂਦੀ ਤਾਂ ਜੋ ਬਿੱਲੋ ਰਾਤੀਂ ਨਿਘੀ ਰਹੇ।

ਜਦੋਂ ਬਿੱਲੋ ਅਜੇ ਕੱਟੀ ਹੀ ਸੀ,ਤਾਂ ਕੇਸੋ ਦੇ ਘਰ ਵਾਲੇ ਨੇ ਉਹਦੇ ਗਲ ਇਕ ਘੁੰਗਰੂ ਬੱਧਾ ਸੀ। ਸ਼ਾਮੀਂ ਸੁਰਜਨ ਸਿੰਘ ਦੀਆਂ ਜ਼ਮੀਨਾਂ ਤੋਂ ਜਦੋਂ ਕੰਮੋਂ ਵਿਹਲਿਆਂ ਹੋ ਕੇ ਉਹ ਘਰ ਮੁੜਦਾ ਤਾਂ ਬਿੱਲੋ ਉਹਦੇ ਮਗਰ ਮਗਰ ਦੌੜਦੀ ਫਿਰਦੀ ਰਹਿੰਦੀ, ਉਹਦੇ ਨਾਲ ਲਾਡੀਆਂ ਕਰਦੀ ਤੇ ਗਲ ਬੱਧਾ ਘੁੰਗਰੂ ਛਣਕਦਾ ਰਹਿੰਦਾ। ਉਹ ਘੁੰਗਰੂ ਮੁਦਤ ਦਾ ਟੁੱਟ ਕੇ ਕਿਧਰੇ ਡਿਗ ਚੁਕਾ ਹੋਇਆ ਸੀ।

ਹੁਣ ਜਦੋਂ ਵੀ ਕਖਾਂ ਦੀ ਪੰਡ ਲੈ ਕੇ ਕੇਸੋ ਘਰ ਮੁੜਦੀ ਤਾਂ ਕਿਸੇ ਘੁੰਗਰੂ ਦੀ ਛਣਕਾਰ ਅਜੇ ਵੀ ਉਹਦੇ ਕੰਨਾਂ ਵਿਚ ਗੂੰਜਦੀ ਹੁੰਦੀ ਸੀ।

ਨ੍ਹੇਰੇ ਹੋਏ ਉਹ ਚੁਲ੍ਹੇ ਵਿਚ ਅਗ ਬਾਲਦੀ। ਲੋਚੀ ਉਹਦੀ ਝੋਲੀ ਵਿਚ ਹੋ ਬਹਿੰਦਾ, ਤੇ ਮੁੜ ਪੁਛਦਾ:

"ਮਾਂ, ਭਾਈਆ ਮਨੁੱਖਾਂ ਵਰਗਾ ਛੀ – ਛਾਰੇ ਮਨੁਖ ਏਥੇ ਈ ਫਿਰਦੇ ਨੇ, ਪਰ ਭਾਈਆ ਕਿੱਥੇ ਗਿਆ?"

ਇਹ ਡਾਢਾ ਔਖਾ ਸਵਾਲ ਸੀ ਜਿਸਦਾ ਉੱਤਰ ਕੇਸੋ ਨੂੰ ਕੁਝ ਵੀ ਨਾ ਔੜਦਾ।

ਉਹ ਏਡੀ ਚਲਾਕ ਵੀ ਨਹੀਂ ਸੀ ਕਿ ਇਧਰ ਉਧਰ ਦੀਆਂ ਸੁਣਾ ਬੱਚੇ ਦਾ ਮਨ ਪਰਚਾ ਦੇਂਦੀ। ਉਹ ਤੇ ਚਮਿਆਰਾਂ ਦੀ ਸਾਧਾਰਨ ਕੁੜੀ ਸੀ ਤੇ ਉਹਦੀ ਉਮਰ ਵੀ ਏਡੀ ਅਣਪੱਕੀ ਸੀ ਕਿ ਲੋਰੀਆਂ ਦੇ ਕੇ ਬੱਚੇ ਨੂੰ ਸੁਲਾਣ ਦਾ ਵੱਲ ਵੀ ਤੇ ਉਹਨੂੰ ਨਹੀਂ ਸੀ ਆਉਂਦਾ, ਜਿਹੜਾ ਪੱਕੀ ਉਮਰ ਦੀਆਂ ਜ਼ਨਾਨੀਆਂ ਨੂੰ ਆਉਂਦਾ ਹੁੰਦਾ ਹੈ। ਲੋਚੀ ਦਾ ਮਨ ਪਰਚਾਣ ਦੀ ਥਾਂ ਉਹਦਾ ਆਪਣਾ ਮਨ ਹੀ ਉਹਦੇ ਸੁਆਲਾਂ ਨਾਲ ਉਖੜ ਜਾਂਦਾ। ਲੋਚੀ ਵੀ ਤੇ ਬੜਾ ਹੱਠੀ ਮੁੰਡਾ ਸੀ ਝਟ ਹੀ ਫੇਰ ਪੁਛਦਾ।

"ਦੱਛ ਮਾਂ, ਭਾਈਆ ਕਿੱਥੇ ਗਿਆ?"

ਹਾਰ ਕੇ ਕੇਸੋ ਆਖਦੀ–

"ਦੂਰ – ਰਬ ਕੋਲ"

ਰੱਬ ਕਿੱਥੇ ਹੈ ?"

ਬੂਹੇ ਥਾਈਂ ਬਾਹਰ ਨ੍ਹੇਰੇ ਵਿਚ ਕੇਸੋ ਨੇ ਤਕਿਆ। ਦੂਰ ਇਕ ਤਾਰਾ ਟੁਟਿਆ ਤੇ ਚਾਨਣ ਜਿਹਾ ਕਰ ਕੇ ਬੁਝ ਗਿਆ।

ਲੋਚੀ ਨੂੰ ਆਪਣੇ ਸੁਆਲ ਦਾ ਕੋਈ ਉੱਤਰ ਨਾ ਮਿਲਿਆ।

× × × ×

ਕੁਲਬੀਰ ਸੁਰਜਨ ਸਿੰਘ ਦਾ ਪੁਤ੍ਰ ਕਾਲਜ ਵਿਚ ਜਦੋਂ ਛੁਟੀਆਂ ਹੁੰਦੀਆਂ ਘਰ ਆਉਂਦਾ, ਜ਼ਮੀਨਾਂ ਉਤੇ ਜਾਂਦਾ, ਕਾਮਿਆਂ ਕੋਲ ਬਹਿੰਦਾ, ਘਾਹਿਣਾ ਨਾਲ ਗੱਲਾਂ ਕਰਦਾ। ਆਪਣੀ ਪੈਲੀਆਂ ਵਿਚਲੀ ਛਪੜੀ ਦੇ ਕੰਢੇ ਉਤੇ ਬਹਿ ਕੇ ਨਾਵਲ ਪੜ੍ਹਦਾ ਰਹਿੰਦਾ।

ਆਲੇ ਦੁਆਲੇ ਦੀਆਂ ਚਰ੍ਹੀਆਂ, ਸਰ੍ਹਿਓਂ, ਸੇਂਜੀ ਉਹਨੂੰ ਆਪਣੇ ਨਾਵਲ ਦੇ ਪਲਾਟਾਂ ਦਾ ਵਾਤਾਵਰਣ ਜਾਪਦੇ।

ਜਦੋਂ ਕੇਸੋ ਛਪੜ ਵਿਚ ਬਿੱਲੋ ਨੂੰ ਨਹਾਉਣ ਲਈ ਵਾੜਦੀ ਤੇ ਆਪਣੀ ਸੁੱਥਣ ਗੋਡਿਆਂ ਤੀਕਰ ਚਾੜ੍ਹ ਕੇ ਆਪੀਂ ਵੀ ਵੜ ਜਾਂਦੀ। ਬੁੱਕਾਂ ਨਾਲ ਪਾਣੀ ਪਾ ਪਾ ਬਿੱਲੋ ਨੂੰ ਮਲ ਮਲ ਨਹਾਉਂਦੀ। ਆਥਣ ਦੀ ਨਿੱਘੀ ਧੁੱਪ ਵਿਚ ਉਹਦਾ ਮੂੰਹ ਸੂਹਾ ਬਣ ਜਾਂਦਾ ਤੇ ਉਹਦਾ ਪਰਛਾਵਾਂ ਛਪੜੀ ਦੀਆਂ ਸੂਖਮ ਲਹਿਰਾਂ ਉੱਤੇ ਥਰ ਥਰ ਕੰਬ ਉਠਦਾ। ਕੰਢੇ ਉਤੇ ਬੈਠੇ ਕੁਲਬੀਰ ਨੂੰ ਉਹ ਨਾਵਲ ਦੀ ਨਾਇਕਾ ਜਾਪਦੀ।

ਉਸ ਵੀ ਇਕ ਦਿਨ ਨੀਵਿਆਂ ਹੋ ਕੇ ਚਾਰ ਪੰਜ ਚੁਲੀਆਂ ਪਾਣੀ ਦੀਆਂ ਛਪੜੀ 'ਚ ਖਲੋਤੀ ਬਿੱਲੋ ਤੇ ਵਗਾਹ ਮਾਰੀਆਂ।

ਕੁਲਬੀਰ ਦੀਆਂ ਚੁਲੀਆਂ ਦੀਆਂ ਛਿਟਾਂ ਕੇਸੋ ਨੂੰ ਪਾਣੀ ਦੇ ਤਿੱਖੇ ਛਾਂਟੇ ਜਾਪੇ ਜਿਹੜੇ ਉਹਦੀ ਬਿੱਲੋ ਦੇ ਪਿੰਡੇ ਉਤੇ ਮਾਨੋ ਨੀਲ ਪਾ ਦੇਣਗੇ। ਜੀਕਰ ਗਾਂ ਨਹੀਂ ਚਾਹੁੰਦੀ ਹੁੰਦੀ ਕਿ ਉਹਦੇ ਵੱਛੇ ਨੂੰ ਉਸ ਤੋਂ ਬਿਨਾਂ ਕੋਈ ਪਿਆਰੇ ਜਾਂ ਛੁਹੇ, ਓਕਰ ਹੀ ਆਪਣੇ ਪ੍ਰਿਯ ਪਤੀ ਦੀ ਰੀਝਾਂ-ਪਾਲੀ

ਖਿੱਲੋ ਉਤੇ ਕਿਸੇ ਹੋਰ ਦੀਆਂ ਛਿਟਾਂ ਉਹ ਨਹੀਂ ਸੀ ਸਹਾਰ ਸਕਦੀ। ਇਕ ਈਰਖਾ ਦੀ ਤ੍ਰਾਟ ਉਹਦੇ ਕਾਲਜੇ ਵਿਚੋਂ ਉਠੀ ਤੇ ਮੂੰਹ ਭੁਆ ਕੇ ਉਸ ਖਿੱਲੋ ਬਾਹਰ ਖਿਚ ਖੜੀ ਤੇ ਹਿਕਦੀ ਹਿਕਦੀ ਘਰ ਨੂੰ ਟੁਰ ਗਈ।

ਕੁਲਬੀਰ ਨੂੰ ਕੇਸੋ ਦੀ ਇਹ ਇਕ ਅਦਾ ਜਾਪੀ। ਤੇ ਉਹ ਫੇਰ ਨਾਵਲ ਪੜ੍ਹਦਾ ਰਿਹਾ।

ਓਦਨ ਜਿਦਨ ਕੇਸੋ ਪਠਿਆਂ ਦੀ ਪੰਡ ਬੰਨ੍ਹ ਕੇ ਚੁਕਾਣ ਲਈ ਇਕ ਕਾਮੇਂ ਨੂੰ ਪਈ ਸੱਦਦੀ ਸੀ ਤਾਂ ਕੁਲਬੀਰ ਨੇ ਅਗੋਂ ਵਾਲੀ ਹੋ ਕੇ ਉਹਦੀ ਪੰਡ ਨੂੰ ਹਥ ਜਾ ਪਾਇਆ "ਚੁਕ"

ਸੰਗਦੀ ਸੰਗਦੀ ਕੇਸੋ ਵੀ ਓੜਕ ਝੁਕੀ ਤੇ ਜਦੋਂ ਚੌਹਾਂ ਹੱਥਾਂ ਨੇ ਪੰਡ ਤਾਂਹ ਚੁਕੀ ਤਾਂ ਕੇਸੋ ਦੇ ਖੁਲ੍ਹੇ ਗਲਾਵੇਂ ਦਾ ਇਕ ਸਿਰਾ ਹਵਾ ਨਾਲ ਇਕ ਪਾਸੇ ਉਡ ਗਿਆ। ਕੁਲਬੀਰ ਮੁਸਕ੍ਰਾ ਪਿਆ, ਕੇਸੋ ਦਾ ਚਿਹਰਾ ਲਜਿਆ ਨਾਲ ਸੂਹਾ ਹੋ ਗਿਆ। ਉਹ ਟੁਰੀ ਜਾਂਦੀ ਕੁਲਬੀਰ ਦੀ ਮੁਸਕ੍ਰਾਹਟ ਦਾ ਖ਼ਿਆਲ ਕਰਦੀ ਸੀ। ਆਪਣੇ ਆਪ ਤੇ ਉਹਦਾ ਦਿਲ ਮੁੜ ਮੁੜ ਲਾਹਨਤਾਂ ਪਾਉਂਦਾ ਸੀ। ਕਿਉਂ ਝੱਗੇ ਦੇ ਬਟਨ ਖੁਲ੍ਹੇ ਰਹਿ ਗਏ ਸਨ ? ਪਰ ਕੁਲਬੀਰ ਮੁਸਕ੍ਰਾਇਆ ਕਿਉਂ ? ਇਕ ਸਾਊ ਘਰ ਦੇ ਮੁੰਡੇ ਨੂੰ ਇਉਂ ਕਿਸੇ ਜ਼ਨਾਨੀ ਤੇ ਮੁਸਕਾਣਾ ਨਹੀਂ ਚਾਹੀਦਾ। ਉਹਦੇ ਮੂੰਹ ਉਤੇ ਪਰਸੀਨੇ ਦੇ ਤੁਪਕੇ ਚਮਕ ਰਹੇ ਸਨ।

ਖਿੱਲੋ ਨੇ ਦੂਰੋਂ ਲਗੀ ਆਉਂਦੀ ਕੇਸੋ ਨੂੰ ਤਕ ਕੇ ਅੜਿੰਗਣਾ ਆਰੰਭ ਦਿੱਤਾ। ਲੋਚੀ ਦੌੜ ਕੇ ਟੰਗਾਂ ਨੂੰ ਚੰਬੜ ਗਿਆ। ਕੇਸੋ ਇਉਂ ਹੋ ਗਈ ਜਾਣੀ ਸਮੁੰਦਰ ਵਿਚੋਂ ਚੁੱਭੀ ਮਾਰ ਕੇ ਚਿਰ ਪਿਛੋਂ ਨਿਕਲੀ ਸੀ। ਪੰਡ ਮਥ ਅਗੇ ਸੁਟ ਕੇ ਉਸ ਲੋਚੀ ਨੂੰ ਹਿਕ ਨਾਲ ਲਾ ਲਿਆ ਤੇ ਕਿੰਨਾ ਚਿਰ ਚੁੰਮਦੀ ਰਹੀ।

\+ \+ \+ \+

ਖਿੱਲੋ ਉਤੇ ਕੁਲਬੀਰ ਦੀਆਂ ਛਿੱਟਾਂ ਤੇ ਨੰਗਾ ਗਲਵਾਂ ਤਕ ਕੇ ਉਹਦੇ ਮੁਸਕ੍ਰਾਣ ਨੇ ਕੇਸੋ ਦੇ ਮਨ ਉਤੇ ਇਕ ਭਾਰ ਜਿਹਾ ਵਧਾ ਦਿੱਤਾ ਜਿਹੜਾ

ਨਿਤ ਨਿਤ ਵਧਦਾ ਜਾਪਿਆ। ਇਕ ਝਾਕਾ ਜਿਹਾ ਕੇਸੋ ਦੀ ਰੂਹ ਨੂੰ ਪੀਡੀ ਗੰਢ ਬਣਾਉਂਦਾ ਜਾਂਦਾ ਸੀ। ਜਿੰਨੇ ਦਿਨ ਕੁਲਬੀਰ ਛੁਟੀ ਉਤੇ ਰਹਿੰਦਾ ਉਹ ਨਾ ਬਿੱਲੋ ਨੂੰ ਛਪੜੀ ਉਤੇ ਖੜਦੀ ਨਾ ਉਨ੍ਹਾਂ ਦੀਆਂ ਪੈਲੀਆਂ ਤੋਂ ਪੱਠੇ ਲਿਆਉਂਦੀ।

ਲੋਚੀ ਇਕ ਦਿਨ ਬੜਾ ਪਰਸੰਨ ਨਸਿਆ ਬਾਹਰੋਂ ਆਇਆ। ਉਹਦੀ ਮੁਠ ਵਿਚ ਕੁਝ ਹੈਸੀ।

"ਕੀ ਏ ਲੋਚੀ?" ਮਾਂ ਨੇ ਪੁਛਿਆ।

"ਪਰੱਈਆ, ਪਰੱਈਆ" ਉਸ ਆਪਣੀ ਮਾਂ ਅਗੇ ਆ ਕੇ ਮੁਠ ਖੋਲ੍ਹੀ।

"ਕਿਥੋਂ ਆਂਦਾ ਈ?"

"ਓਛ ਦਿੱਤਾ ਛੀ – ਆਂਹਦਾ ਛੀ ਮੈਂ ਰਾਤੀਂ ਆਵਾਂਗਾ – ਮਾਂ ਨੂੰ ਆਖੀਂ"

ਕੇਸੋ ਹਰਾਨ ਹੋ ਗਈ। ਮੁੜ ਪੁਛਿਆ "ਕਿਸ?"

"ਆ – ਦੱਛਾਂ" ਆਖ ਉਹ ਅਗੇ ਤੇ ਮਾਂ ਪਿੱਛੇ ਟੁਰ ਪਈ। ਬੂਹਿਓਂ ਬਾਹਰ ਦੂਰ ਕੁਲਬੀਰ ਖਲੋਤਾ ਏਧਰ ਪਿਆ ਤਕਦਾ ਸੀ।

"ਓਛ" ਲੋਚੀ ਨੇ ਮਾਂ ਨੂੰ ਕੁਲਬੀਰ ਵਖਾਇਆ।

ਕੇਸੋ ਨੂੰ ਜੀਕਰ ਗ਼ਸ਼ ਪੈ ਗਈ ਹੁੰਦੀ ਹੈ। ਤੇ ਉਹ ਉਨ੍ਹੀਂ ਪੈਰੀਂ ਲੋਚੀ ਨੂੰ ਇਹ ਆਖਦੀ ਮੁੜ ਪਈ, "ਜਾ ਲੋਚੀ ਰੁਪੱਈਆ ਮੋੜ ਆ ਓਸੇ ਨੂੰ"

ਨ੍ਹੇਰਾ ਹੋ ਗਿਆ ਸੀ। ਕੇਸੋ ਨੇ ਬੂਹਾ ਭੀੜ ਲਿਆ। ਅੰਦਰਵਾਰ ਤਖ਼ਤਿਆਂ ਦੇ ਨਾਲ ਲਗਵਾਂ ਇਕ ਪੱਥਰ ਰਖ ਦਿੱਤਾ। ਸਹਿਮੀ ਹੋਈ ਉਹ ਸਾਰੀ ਰਾਤ ਜਾਗਦੀ ਰਹੀ। ਬਾਹਰ ਮਾੜਾ ਮਾੜਾ ਬ੍ਰਿਛਾਂ ਦੇ ਪੱਤਿਆਂ ਦਾ ਖੜਾਕ ਵੀ ਉਹਦੀ ਦੇਹ ਨੂੰ ਮਾਨੋ ਝੰਜੋੜ ਦੇਂਦਾ ਸੀ। ਦੀਵਾ ਬਲਦਾ ਜਦੋਂ ਬੁਝਣ ਤੇ ਹੁੰਦਾ ਉਹ ਬੱਤੀ ਰਤੀ ਸਰਕਾ ਦੇਂਦੀ।

ਸਵੇਰ ਸਾਰ ਉਹਦਾ ਹਰਿਕ ਅੰਗ ਭਾਰਾ ਸੀ। ਅੱਖਾਂ ਬੋਝਲ, ਬਾਹਵਾਂ ਭਾਰੀਆਂ, ਲੱਤਾਂ ਫੁੱਲੀਆਂ ਹੋਈਆਂ। ਬੂਹੇ ਅਗੋਂ ਪੱਥਰ ਹਟਾਉਣ ਲਗੀ ਨੂੰ ਇਉਂ ਮਲੂਮ ਦਿੱਤਾ ਜੀਕਰ ਉਹ ਪੱਥਰ ਉਹ ਆਪਣੇ ਉਤੋਂ ਹੀ ਹਟਾ

ਰਹੀ ਹੁੰਦੀ ਹੈ। ਦਿਨੋ ਦਿਨ ਉਹਦੀ ਹਾਲਤ ਵਧੇਰੇ ਬੇ-ਆਰਾਮ ਹੁੰਦੀ ਗਈ।

ਪੱਠਿਆਂ ਦੀਆਂ ਪੰਡਾਂ, ਜਿਹੜੀਆਂ ਉਹ ਪਹਿਲਾਂ ਐਵੇਂ ਚੁਕ ਲਿਆ ਕਰਦੀ ਸੀ ਹੁਣ ਉਹਨੂੰ ਭਾਰੂ ਜਾਪਣ ਲਗੀਆਂ, ਮਨੁੱਖਾਂ ਤੋਂ ਪਰ੍ਹਿਉਂ ਦੀ ਵਲਾ ਪਾ ਕੇ ਉਹ ਲੰਘਦੀ ਹੁੰਦੀ ਸੀ।

ਓਦਨ ਜਿਦਨ ਉਸ ਭੁਖੀ ਮਹਿੰ ਲਈ ਖਾਲੀਆਂ ਹੋਈਆਂ ਆੜਾਂ ਤੋਂ ਚੁਣ ਚੁਣ ਘਾਹ ਦੀ ਪੰਡ ਬੱਧੀ ਤੇ ਆਪੀਂ ਚੁਕਣ ਲਈ ਤਿਆਰ ਪਈ ਹੁੰਦੀ ਸੀ, ਕਿ ਅਚਾਨਕ ਹੀ ਉਹਨੂੰ ਅਗਾੜੀਉਂ ਕੁਲਬੀਰ ਆਉਂਦਾ ਦਿਸਿਆ। ਉਸਨੂੰ ਇਉਂ ਜਾਪਿਆ ਜਾਣੀ ਕੋਈ ਬਘਿਆੜ ਮੂੰਹ ਅੱਡੀ ਉਹਦੇ ਵਲ ਲਗਾ ਆਉਂਦਾ ਹੈ। ਉਹ ਸਿਲ ਹੋ ਗਈ। ਅੱਖਾਂ ਉਹਦੀਆਂ ਮਿਲ ਗਈਆਂ ਜੀਕਰ ਬਿੱਲੀ ਨੂੰ ਤੱਕ ਕੇ ਕਬੂਤਰੀ ਦੀਆਂ। ਕੁਲਬੀਰ ਕੋਲ ਆ ਗਿਆ ਸੀ।

"ਲਿਆ ਮੈਂ ਚੁਕਾ ਦੇਂਦਾ ਹਾਂ" ਕੁਲਬੀਰ ਨੇ ਰਤਾ ਹਸ ਕੇ ਆਖਿਆ।

ਕੇਸੋ ਚੁਪ ਸੀ ਜੀਕਰ ਉਹਨੂੰ ਕੁਝ ਸੁਣਿਆ ਹੀ ਨਹੀਂ ਹੁੰਦਾ।

"ਬੋਲਦੀ ਕਿਉਂ ਨਹੀਂ – ਮੈਂ ਚੁਕਾ ਦੇਂਦਾ ਹਾਂ"

"ਨਹੀਂ – ਮੈਂ ਆਪੀਂ ਚੁਕ ਲਾਂ ਗੀ – ਜੀ"

"ਪਰ ਹਰਜ ਕੀ ਏ – ਚਲ ਚੁਕ"

ਕੇਸੋ ਝੁਕੀ ਪਰ ਇਉਂ ਜੀਕਰ ਉਹਨੂੰ ਕਿਸੇ ਧੌਣੋਂ ਫੜ ਕੇ ਨਿਵਾਂਇਆ ਹੁੰਦਾ ਹੈ। ਪੰਡ ਨੂੰ ਉਸ ਇਕ ਪਾਸੇ ਹੱਥ ਪਾਏ ਤੇ ਦੂਜੇ ਪਾਸੇ ਕੁਲਬੀਰ ਨੇ। ਪੰਡ ਸਿਰ ਤੇ ਧਰ ਕੇ ਛੁਟਦੇ ਹੱਥ ਦੀ ਉਂਗਲ ਕੁਲਬੀਰ ਨੇ ਹੌਲੀ ਜਿਹੀ ਕੇਸੋ ਦੇ ਅੰਗਾਂ ਨਾਲੋਂ ਸਰਕਾਈ ਤੇ ਮੁਸਕਾ ਪਿਆ।

ਕੇਸੋ ਜੀਕਰ ਮਣਾ ਮੂੰਹੀ ਭਾਰ ਸਿਰ ਤੇ ਟਿਕਣ ਕਰਕੇ ਪਤਾਲ ਨੂੰ ਨਿਘਰਦੀ ਜਾਂਦੀ ਸੀ। ਉਹ ਉਂਗਲ ਉਹਨੂੰ ਇਕ ਭਾਲਾ ਜਾਪਿਆ, ਜਿਹੜਾ ਆਪਣੇ ਫਾਲੇ ਦੀ ਨੋਕ ਨਾਲ ਉਹਨੂੰ ਧਰਤੀ ਅੰਦਰ ਪਿਆ ਧਕੇਲਦਾ ਸੀ। ਉਹਨੂੰ ਅੰਧੇਲੀ ਆ ਗਈ। ਪੰਡ ਸਿਰੋਂ ਢਹਿ ਪਈ ਤੇ ਉਹ ਘਰ ਨੂੰ ਪਤਾ ਨਹੀਂ ਕਦੋਂ ਮੁੜ ਪਈ। ਕੁਲਬੀਰ ਫਿਕੀ ਜਿਹੀ ਹਾਸੀ

ਹਸਦਾ ਜਾਂਦੀ ਨੂੰ ਪਿਆ ਤਕਦਾ ਸੀ। ਕੇਸੋ ਮਾਨੋ ਸੁੰਨ ਹੋ ਗਈ ਸੀ। ਉਹਨੂੰ ਤੁਰਨਾ ਵੀ ਔਖਾ ਹੋ ਗਿਆ, ਉਹਦੇ ਪੈਰ ਧੌਣ ਧੌਣ ਦੇ ਹੁੰਦੇ ਜਾਂਦੇ ਸਨ। ਉਹ ਹੰਭ ਗਈ ਤੇ ਓੜਕ ਬਹਿ ਗਈ। ਕੁਲਬੀਰ ਦਾ ਘਿਰਣਤ ਮੂੰਹ ਉਹਦੀਆਂ ਅੱਖਾਂ ਅਗੇ ਮੁੜ ਮੁੜ ਆਉਂਦਾ ਸੀ ਤੇ ਉਹ ਉਹਨੂੰ ਅਗੋਂ ਹਟਾਉਣ ਤੇ ਯਤਨ ਕਰਦੀ ਮੁੜ ਉਠ ਕੇ ਟੁਰ ਪਈ।

ਜਦੋਂ ਘਰ ਅਪੜੀ ਤਾਂ ਬਿੱਲੋ ਉਹਨੂੰ ਤਕਕੇ ਅੜਿੰਗੀ ਪਰ ਕੇਸੋ ਨੂੰ ਸੁਣੀ ਹੀ ਨਾ। ਲੋਚੀ ਦੌੜ ਕੇ ਟੰਗਾਂ ਨੂੰ ਪਲਚਿਆ, ਕੇਸੋ ਨੇ ਪੋਲਾ ਜਿਹਾ ਪਾਸੇ ਹਟਾ ਦਿੱਤਾ ਤੇ ਉਹ ਮੰਜੇ ਤੇ ਜਾ ਢਠੀ।

ਨ੍ਹੇਰਾ ਹੋ ਚੁਕਿਆ ਸੀ, ਚੁਲ੍ਹਾ ਬੁਝਿਆ ਪਿਆ ਸੀ। ਇਕ ਵੀ ਚੰਗਿਆੜਾ ਅਜ ਓਥੇ ਨਹੀਂ ਸੀ ਮਚਦਾ। ਲੋਚੀ ਵਾਰ ਵਾਰ ਮਾਂ ਤੋਂ ਪਿਆ ਪੁਛਦਾ ਸੀ–

"ਮਾਂ ਭਾਈਆ ਰੱਬ ਕੋਲ ਏ – ਤੇ ਰੱਬ ਕਿਥੇ ਏ ?"

ਪਰ ਕੇਸੋ ਬੁਝੇ ਹੋਏ ਚੁਲ੍ਹੇ ਦੀ ਸੁਆਹ ਵਲ ਤਕਦੀ ਸੀ, ਉਸ ਕੋਈ ਉੱਤਰ ਨਾ ਦਿੱਤਾ। ਲੋਚੀ ਨੇ ਮੁੜ ਆਖਿਆ – "ਦੱਛ ਵੀ ਮਾਂ ਰੱਬ ਕਿੱਥੇ ਏ ?"

"ਕਿਤੇ ਵੀ ਨਹੀਂ ਰੱਬ ਲੋਚੀ !" ਮਾਂ ਉਭੜਵਾਹੀ ਬੋਲੀ।

ਹਵਾ ਦੇ ਇਕ ਠੰਢੇ ਬੁੱਲੇ ਨੇ ਚੰਗਿਆੜਿਆਂ ਦੀ ਥਾਂ ਅਜ ਚੁੱਲ੍ਹੇ ਦੀ ਸੁਆਹ ਸਾਰੇ ਅੰਦਰ ਵਿਚ ਖਿਲਾਰ ਦਿੱਤੀ।

ਕੇਸੋ ਕਈ ਦਿਨ ਘਰੋਂ ਬਾਹਰ ਨਾ ਨਿਕਲੀ, ਤੇ ਨਾ ਮੱਝ ਲਈ ਪੱਠੇ ਆਂਦੇ। ਲੋਚੀ ਨੇ ਇਕ ਦਿਨ ਹਰਾਨੀ ਨਾਲ ਪੁਛਿਆ:–

"ਮਾਂ ਹੁਣ ਬਿੱਲੋ ਲਈ ਪੰਡ ਨਹੀਂ ਲਿਆਉਂਦੀ ਖੱਬਲ ਦੀ ਤੂੰ ?"

"ਬਿਲੋ ਨੂੰ ਹੁਣ ਘਰੋਂ ਤੂੜੀ ਪਾਇਆ ਕਰਾਂਗੇ ਪੁੱਤਰ"

"ਕਿਉਂ ਮਾਂ ? ਖੱਬਲ ਦੀ ਪੰਡ ਕਿਉਂ ਨਹੀ ?"

"ਪੰਡਾਂ ਮੈਥੋਂ ਚੁੱਕਣ ਨਹੀਂ ਹੁੰਦੀਆਂ– ਬੋਝਲ ਹੋ ਗਈਆਂ ਨੇ ਲੋਚੀ।"

ਲੋਚੀ ਖ਼ਾਮੋਸ਼ੀ ਨਾਲ ਖਲੋਤਾ ਮਾਂ ਦੇ ਮੂੰਹ ਉਤੇ ਝਾਕਦਾ ਰਿਹਾ।

# ਆਥਣ

ਨਿਆਮਤ ਠੇਕੇ ਤੇ ਪੈਲੀਆਂ ਲੈ ਕੇ ਵਾਹੁੰਦਾ ਵਾਹੁੰਦਾ ਬੁੱਢਾ ਹੋ ਗਿਆ ਸੀ। ਸਾਰੀ ਉਮਰ ਵਿਚ ਇਕ ਪੈਲੀ ਵੀ ਉਹ ਆਪਣੀ ਮਲਕੀਅਤ ਦੀ ਨਹੀਂ ਸੀ ਬਣਾ ਸਕਿਆ। ਉਹ ਸੱਚਾ ਸੁੱਚਾ ਤੇ ਈਮਾਨਦਾਰ ਮਨੁੱਖ ਸੀ, ਪਰ ਆਪਣੀ ਉਮਰ ਦੇ ਜੁਗਾਂ ਜੇਡੇ ਬਹੁਤੇ ਵਰ੍ਹੇ ਉਸ ਬੇ-ਬਸੀ ਵਿਚ ਹੀ ਗੁਜ਼ਾਰੇ ਸਨ। ਮੋਕਲਾਈ ਤੇ ਅਸੂਦਗੀ ਦੇ ਸੁਫਨੇ ਖ਼ਬਰੇ ਉਹਦੀ ਦੁਨੀਆ ਵਿਚੋਂ ਮੁੱਕ ਚੁਕੇ ਸਨ।

ਉਹਦੀ ਆਯੂ ਦੇ ਮੁਢ ਤੋਂ ਲਗੇ ਆਉਂਦੇ ਕਣਕਾਂ ਦੇ ਸੁਨਹਿਰੀ ਖੇਤਾਂ ਨੇ, ਸਰ੍ਹਿਓਂ ਦੀਆਂ ਫੁਲਾਂ ਨਾਲ ਛੁਲਕਦੀਆਂ ਪੈਲੀਆਂ ਨੇ, ਸਾਵੇ ਕਮਾਦਾਂ ਦੀ ਖੜ ਖੜ ਤੇ ਅਲਸੀਆਂ ਦੇ ਅਸਮਾਨੀ ਰੂਪ ਨੇ ਉਹਦੇ ਜੀਵਨ ਵਿਚ ਇਕ ਸਦੀਵੀ ਜੋਬਨ ਪੈਦਾ ਕਰ ਦਿੱਤਾ ਹੋਇਆ ਸੀ। ਬ੍ਰਿਛਾਂ ਉਤੇ ਪਤ ਝੜ ਆਉਂਦੀ; ਬਾਗਾਂ ਨੂੰ ਖ਼ਿਜ਼ਾਂ ਬੇ-ਆਬਾਦ ਕਰ ਜਾਂਦੀ, ਪਰ ਪਿੰਡ ਵਾਲੇ ਆਂਹਦੇ ਸਨ : "ਨਿਆਮਤ ਦੇ ਚਿਹਰੇ ਤੇ ਇਕ ਬੇ-ਮਲੂਮੀ ਜਿਹੀ ਮੁਸਕਾਨ ਸਦਾ ਹੀ ਰਹਿੰਦੀ ਹੈ – ਇਹ ਜਦੋਂ ਮੱਥੇ ਦੇ ਵਲਾਂ ਨੂੰ ਤਾਣਦਾ ਹੈ ਤਾਂ

ਇਕ ਅਨੋਖੀ ਸੰਜੀਦਗੀ ਉਸ ਦੇ ਮੂੰਹ ਉਤੋਂ ਲਭਦੀ ਹੈ।"

ਉਹਦੀ ਜ਼ਿੰਦਗੀ ਵਿਚ ਸਵੇਰਾਂ ਆਈਆਂ, ਦੁਪਹਿਰਾਂ ਚਮਕੀਆਂ ਤੇ ਸ਼ਾਮਾਂ ਢਲੀਆਂ। ਪਰ ਉਮਰ ਦੇ ਏਸ ਭਾਗ ਵਿਚ ਉਹਨੂੰ ਸ਼ਾਮਾਂ ਨਾਲ ਵਧੇਰੇ ਦਿਲਚਸਪੀ ਸੀ। ਤਿਰਕਾਲਾਂ ਵੇਲਿਆਂ ਦੇ ਨਕਸ਼ੇ ਉਹਦੇ ਦਿਲ ਤੇ ਉਕਰਦੇ ਜਾ ਰਹੇ ਸਨ।

ਪਹਿਲੀ ਉਮਰੇ ਨਿਆਮਤ ਦੇ ਕੋਈ ਔਲਾਦ ਵੀ ਨਹੀਂ ਸੀ ਹੋਈ। ਜੁਆਨੀ ਬੇ-ਸਮਰ ਹੀ ਬੀਤ ਚੁਕੀ ਸੀ। ਹੁਣ ਪਿਛਲੇਰੇ ਜਿਹੇ ਇਕ ਕੁੜੀ ਉਹਦੇ ਘਰ ਜੰਮੀ। ਪਿੰਡ ਦੇ ਮੌਲਵੀ ਕੋਲੋਂ ਉਹਦਾ ਨਾਉਂ ਰਖ-ਵਾਇਆ – ਸਲੀਮਾਂ।

ਸਲੀਮਾਂ ਅਠਾਂ ਨੌਆਂ ਵਰ੍ਹਿਆਂ ਦੀ ਹੋ ਚੁਕੀ ਸੀ। ਨਿਆਮਤ ਦੀ ਪਤਨੀ ਨੇ ਉਹਨੂੰ ਕੁਕੜੀ ਦੇ ਚੂਚੇ ਵਾਂਗ ਪਾਲਿਆ – ਉਨ੍ਹਾਂ ਦਿਨਾਂ ਵਿਚ – ਜਦੋਂ ਮੁਸੀਬਤ ਰਾਤ ਦੇ ਸੰਨਾਟਿਆਂ ਵਿਚ ਉਨ੍ਹਾਂ ਦੇ ਬੂਹੇ ਠਕੋਰਿਆ ਕਰਦੀ ਸੀ। ਜਿਉਂਦੇ ਉਹ ਆਪਣੀ ਕਮਾਈ ਦੇ ਆਸਰੇ ਹੀ ਸਨ। ਨਿਆਮਤ ਨੇ ਕਦੇ ਕਿਸੇ ਅਗੇ ਹਥ ਨਹੀਂ ਸੀ ਅਡਿਆ, ਇਥੋਂ ਤਕ ਕਿ ਜਦੋਂ ਸਲੀਮਾਂ ਬੱਚੀ ਸੀ, ਓਦੋ ਕਈ ਵਾਰ ਨਿਆਮਤ ਤੇ ਉਹਦੀ ਪਤਨੀ ਰਾਤੀਂ ਭੁਖਣ-ਭਾਣੇ ਹੀ ਸਰ੍ਹਾਂਦੀ ਬਾਂਹ ਧਰ ਕੇ ਸਬਰ ਨਾਲ ਸੌਂ ਜਾਂਦੇ – ਤੇ ਸਲੀਮਾਂ ਅਧੀ ਰਾਤ ਜਾਗ ਕੇ ਆਖਦੀ, "ਮਾਂ-ਦੁਧ।"

ਭੁਖੀ ਮਾਂ ਦੀਆਂ ਛਾਤੀਆਂ ਵਿਚ ਦੁਧ ਕਿਥੋਂ ਆਵੇ? ਬੱਚੀ ਦੀਆਂ ਵਿਲਕਣਾਂ ਭਾਵੇਂ ਮਾਂ ਦੇ ਲਹੂ ਨੂੰ ਵੀ ਦੁਧ ਵਿਚ ਬਦਲ ਦੇਂਦੀਆਂ ਹਨ, ਪਰ ਸਲੀਮਾਂ ਦੀ ਮਾਂ ਦੇ ਖ਼ੂਨ ਦਾ ਇਕ ਇਕ ਕਤਰਾ ਦੁਧ ਬਣ ਕੇ ਸਲੀਮਾਂ ਦੇ ਢਿਡ ਵਿਚ ਜਾ ਚੁਕਾ ਹੁੰਦਾ ਸੀ।ਪੋਪਲੀਆਂ ਛਾਤੀਆਂ ਨੂੰ ਮੁੜ ਮੁੜ ਚਪੋਲ ਕੇ ਸਲੀਮਾਂ ਮੁੜ ਆਖਦੀ।

"ਮਾਂ--ਦੁਧ", ਕੋਲ ਸੁਤੇ ਨਿਆਮਤ ਦੀ ਜਾਗ ਖੁਲ੍ਹ ਜਾਂਦੀ।

"ਮੈਂ ਕਿਥੋਂ ਦਿਆਂ ਦੁਧ ਇਹਨੂੰ" ਮਾਂ ਦੁਖ ਪਰ ਸਬਰ ਨਾਲ ਅਗੋਂ ਬੋਲਦੀ।

"ਦੁਧ – ?" ਨਿਆਮਤ ਆਕਾਸ਼ ਵਲ ਤਕਦਾ ਤਕਦਾ ਵਿਹੜੇ ਵਿਚ ਘੁੰਮਣ ਲਗ ਜਾਂਦਾ। ਕਾਲੀ ਰਾਤ ਦੀ ਸਾਂ ਸਾਂ ਉਹਦੇ ਦਿਲ ਦੇ ਪਰਦਿਆਂ ਨੂੰ ਸਾਜ਼ ਦੀਆਂ ਤਾਰਾਂ ਵਾਂਗ ਥੱਰਰਾ ਕਢਦੀ। ਕਿੰਨੇ ਚਿਰ ਮਗਰੋਂ ਉਹ ਪਤਨੀ ਨੂੰ ਕਹਿੰਦਾ।

"ਅਜੇ ਤੇ ਤੜਕੇ ਦਾ ਤਾਰਾ ਵੀ ਨਹੀਂ ਚੜ੍ਹਿਆ। ਸਵੇਰ ਦੂਰ ਹੈ ਅਜੇ। ਸਵੇਰ ਤੋਂ ਪਹਿਲਾਂ ਦੁਧ ਮੁਲ ਵੀ ਨਹੀਂ ਆਂਦਾ ਜਾਏਗਾ।" ਦੂਜੇ ਦਿਨ ਉਹ ਕਣਕ ਵੇਚ ਕੇ ਦੁਧ ਲਿਆਉਂਦਾ – ਮੰਗ ਕੇ ਨਹੀਂ।

+ + + +

ਸਲੀਮਾਂ ਵਡੇਰੀ ਹੋ ਚੁਕੀ ਸੀ। ਉਹ ਅੱਬਾ ਨਾਲ ਪੈਲੀਆਂ ਵਿਚ ਚਲੀ ਜਾਂਦੀ। ਨਿਆਮਤ ਹਲ ਵਾਹੁਣ ਲਗ ਜਾਂਦਾ। ਸਲੀਮਾਂ ਕਿਸੇ ਦਰੱਖਤ ਹੇਠਾਂ ਬੈਠ ਕੇ ਕਦੇ ਗੀਟੇ ਖੇਡਦੀ ਤੇ ਕਦੇ ਢੇਮਾਂ ਏਧਰ ਓਧਰ ਸੁਟਣ ਲਗ ਜਾਂਦੀ। ਕਦੇ ਕੋਲ ਖਲੋਤੇ ਬਾਜਰੇ ਤੇ ਬੈਠੀਆਂ ਚਿੜੀਆਂ ਨੂੰ ਫੜਨ ਦੌੜਦੀ। ਹਲ ਵਾਹੁੰਦਾ ਨਿਆਮਤ ਬੱਚੀ ਵਲ ਵੇਂਹਦਾ। ਉਹਦੇ ਚਿਹਰੇ ਤੇ ਇਕ ਚਾਓ ਭਖ ਪੈਂਦਾ। ਜੀਕਰ ਥਕੇ ਹੋਏ ਮੁਹਾਣੇ ਨੂੰ ਸਾਹ ਦਿਵਾਉਣ ਲਈ ਬੇੜੀ ਦਾ ਕੋਈ ਮੁਸਾਫ਼ਰ ਉਹਦੀ ਬੇੜੀ ਖੇ ਦੇਵੇ – ਏਵੇਂ ਹੀ ਹਾਰੇ ਹੋਏ ਨਿਆਮਤ ਦੀ ਨਈਆ ਨੂੰ ਸਲੀਮਾਂ ਦਾ ਖੇੜਾ ਪਤਵਾਰ ਦਾ ਕੰਮ ਦੇਂਦਾ ਸੀ।

ਜਦੋਂ ਤ੍ਰਿਕਾਲਾਂ ਪੈ ਜਾਂਦੀਆਂ ਤਾਂ ਸਲੀਮਾਂ ਆਖਦੀ– "ਅੱਬਾ ਆਥਣ ਹੋ ਗਈ ਹੈ – ਚਲ ਘਰ ਨੂੰ –"।

"ਆਥਣ –" ਇਹ ਅੱਖਰ ਸਲੀਮਾਂ ਦੇ ਮੂੰਹੋਂ ਸੁਣ ਕੇ ਨਿਆਮਤ ਨੂੰ ਝੁਨਝੁਨੀ ਆ ਜਾਂਦੀ। ਉਹ ਹਲ ਥੰਮ੍ਹ ਕੇ, ਮੱਥੇ ਤੋਂ ਉਂਗਲ ਨਾਲ ਮੁੜ੍ਹਕਾ ਪੂੰਝਦਾ, ਡੁੱਬਦੇ ਸੂਰਜ ਵਲ ਤੱਕਣ ਲਗ ਜਾਂਦਾ। ਫੇਰ ਕਿੰਨਾ ਚਿਰ ਖੜੋਤਾ ਖੜੋਤਾ ਬੱਚੀ ਦੇ ਚਿਹਰੇ ਉਤੇ ਝਾਕਦਾ – "ਕਦੋ ਸਵੇਰ ਹੈ – ਲਾਲੀ ਹੈ – ਮਾਸੂਮੀਅਤ ਹੈ – ਖਿੜਨ ਦੀ ਤਾਂਘ ਹੈ – ਠੰਢ ਹੈ – ਹੁਲਾਸ ਹੈ – ਸੁਰਜੀਤਤਾ ਹੈ –" ਤੇ ਏਕਾ ਏਕੀ ਉਹਦੀ ਨਿਗਾਹ

ਸਲੀਮਾਂ ਦੇ ਮੂੰਹ ਉਤੋਂ ਹਟ ਕੇ ਆਪਣੇ ਝੁਰੜੇ ਹੱਥਾਂ ਅਤੇ ਸਾਰੇ ਸਰੀਰ ਤੇ ਜਾ ਟਿਕਦੀ ਤੇ ਬਦੋ ਬਦੀ ਉਹਦੇ ਅੰਦਰੋਂ ਇਕ ਹਉਕਾ ਨਿਕਲ ਜਾਂਦਾ – "ਹੁਣ ਆਥਣ ਹੈ – ਫ਼ਸਲਾਂ ਦੀਆਂ ਪਤੀਆਂ ਮੁਕੜ ਰਹੀਆਂ ਨੇ – ਫੁਲ ਮਟੀਂਦੇ ਜਾ 'ਰਹੇ ਨੇ – ਥੱਕੀ ਹੋਈ ਦੁਨੀਆ ਸੌਂ ਜਾਏਗੀ – ਜਦੋਂ ਨ੍ਹੇਰਾ ਹੋ ਗਿਆ।"

"ਅੱਬਾ ਚਲ ਵੀ ਨ੍ਹੇਰਾ ਹੋਣ ਨੂੰ ਆਇਆ ਹੈ" ਸਲੀਮਾਂ ਮੁੜ ਆਖਦੀ। ਨਿਆਮਤ ਤ੍ਰਭਕ ਕੇ ਖ਼ਿਆਲਾਂ ਦੀ ਦੁਨੀਆਂ ਚੋਂ ਨਿਕਲ ਆਉਂਦਾ – "ਚਲ ਬੱਚੀ – ਮੇਰੀ ਸਲੀਮੀ – ਸਚ ਮੁਚ ਹੀ ਆਥਣ ਹੋ ਰਹੀ ਹੈ।"

\+ \+ \+ \+

ਜਿਉਂ ਜਿਉਂ ਨਿਆਮਤ ਦੇ ਦਿਨ ਢਲਦੇ ਜਾਂਦੇ ਸਨ। ਉਹਨੂੰ ਸ਼ਾਮਾਂ ਵਧੇਰੇ ਖਿਚਵੀਆਂ ਜਾਪਦੀਆਂ ਸਨ। ਆਥਣ ਵੇਲੇ ਉਹ ਹਰੇਕ ਵਸਤ ਨੂੰ ਬੜੇ ਗਹੁ ਨਾਲ ਤਕਦਾ।

ਲੰਮੇਰੇ ਹੁੰਦੇ ਤਿਰਕਾਲਾਂ ਦੇ ਪਰਛਾਵਿਆਂ ਉਤੇ ਉਹ ਨੀਝ ਗੱਡ ਦਿੰਦਾ– "ਕਿਥੇ ਜਾਣਗੇ ਵਧਦੇ ਵਧਦੇ ਇਹ ਪਰਛਾਵੇਂ –" ਹੌਲੀ ਹੌਲੀ ਟੁਰ ਕੇ ਉਹ ਕਿਸੇ ਪਰਛਾਵੇਂ ਦੇ ਸਿਰੇ ਤੇ ਜਾ ਖਲੋਂਦਾ। ਪਰਛਾਵਾਂ ਅਗੇਰੇ ਸਰਕਦਾ ਓੜਕ ਡੁਬਦੇ ਸੂਰਜ ਨਾਲ ਹੀ ਅਲੋਪ ਹੋ ਜਾਂਦਾ। ਨਿਆਮਤ ਪਰੇਸ਼ਾਨ ਜਿਹਾ ਹੋ ਕੇ ਪਰਤ ਜਾਂਦਾ। ਕਦੇ ਘੁਸਮੁਸਾ ਹੁੰਦਿਆਂ ਕਿਸੇ ਪੰਛੀ ਨੂੰ ਆਹਲਣੇ ਵਿਚ ਵੜਦਿਆਂ ਤੱਕ ਕੇ ਨਿਆਮਤ ਖਲੋ ਜਾਂਦਾ। ਉਹਨੂੰ ਆਰਾਮ ਕਰਦਿਆਂ ਵੇਂਹਦਾ – "ਬਸ ਆਥਣ ਮਗਰੋਂ ਆਰਾਮ ਹੀ ਆਰਾਮ ਹੈ, ਨ੍ਹੇਰੀ ਰਾਤ ਹੈ – ਚੁੱਪ ਹੈ – ਸੱਨਾਟਾ ਹੈ –" ਇਕ ਨਿਰਾਸਤਾ ਜਿਹੀ ਧੁੰਦ ਵਾਂਗ ਉਹਦੇ ਮੂੰਹ ਉਤੇ ਛਾ ਜਾਂਦੀ।

ਏਨੇ ਨੂੰ ਸਲੀਮਾਂ ਉਹਦੀ ਉਂਗਲ ਖਿਚ ਕੇ ਉਹਦੀ ਬਾਂਹ ਨੂੰ ਹਲੂਣਦੀ ਹੋਈ ਆਖਦੀ – "ਅੱਬਾ – ਅੱਬਾ! ਅੱਜ ਮੈਂ ਨਹਿਰ ਤੇ ਨਹਾਣ ਜਾਵਾਂਗੀ – ਨਹਾਵੇਂਗਾ ਅੱਬਾ!"

"ਨਹਾਵਾਂਗਾ ਕਿਉਂ ਨਹੀਂ ਪੁੱਤਰ" ਨਿਆਮਤ ਦੀ ਨਿਰਾਸਤਾ ਟੁੱਟ

ਜਾਂਦੀ, ਉਹ ਸਲੀਮਾਂ ਦੇ ਮੂੰਹ ਉਤੇ ਤਕਦਾ । ਸਲੀਮਾਂ ਦੀਆਂ ਗੋਰੀਆਂ ਗਲ੍ਹਾਂ ਉਤੇ ਚਮਕਦੀ ਸੁਰਖੀ ਉਹਨੂੰ ਊਸ਼ਾ ਦੀ ਲਾਲੀ ਵਾਂਗ ਜਾਪਦੀ। ਮੁੜ ਲਹੂ ਨਾੜਾਂ ਵਿਚ ਹੁਲਸਾ ਉਠਦਾ । ਉਹਨੂੰ ਇੰਜ ਜਾਪਦਾ ਜਾਣੀ ਉਹਦੇ ਜੀਵਨ ਨੂੰ ਕਿਸੇ ਸਵੇਰ ਦਾ ਝੂਟਾ ਆਇਆ ਹੈ ਤੇ ਉਹ ਦੋਵੇਂ ਜਣੇ ਸਹਿਜੇ ਸਹਿਜੇ ਨਹਿਰ ਦੇ ਕੰਢੇ ਜਾ ਖਲੋਂਦੇ। ਮਸਤ ਵਗੇ ਜਾਂਦੇ ਪਾਣੀ ਨੂੰ ਸਲੀਮਾਂ ਪੁਛਦੀ:–

"ਅੱਬਾ ! – ਆਥਣ ਵੇਲੇ ਜਦੋਂ ਸਾਰੇ ਡੰਗਰ, ਜਨੌਰ ਆਪੋ ਆਪਣੇ ਘਰੀਂ ਪਰਤ ਜਾਂਦੇ ਹਨ ਤਾਂ ਨਹਿਰ ਦਾ ਪਾਣੀ ਕਿੱਥੇ ਜਾਂਦਾ ਹੈ ?"

ਉਹ ਚੁਪ ਚਾਪ ਖਲੋ ਜਾਂਦਾ । ਸਲੀਮਾਂ ਦੇ ਅਜਿਹੇ ਪ੍ਰਸ਼ਨ ਨਾਲ ਖ਼ਿਆਲਾਂ ਦੀ ਇਕ ਧਾਰਾ ਉਹਦੇ ਮਨੋਂ ਉਠਦੀ, ਉਹਨੂੰ ਆਪਣਾ ਬੁਢੇਪਾ ਇਕ ਢਲਦੀ ਆਥਣ ਦੀ ਛਾਂ ਜਾਪਦੀ – ਇਕ ਮੰਜ਼ਲ ਤੇ ਅੱਪੜਦੀ ਪਾਣੀ ਦੀ ਧਾਰਾ ਜਿਹੜੀ ਓੜਕ ਮੁੱਕ ਜਾਂਦੀ ਹੈ।

"ਬੱਚੀ ! ਪਾਣੀ ਆਥਣ ਨੂੰ ਦੂਰ ਦੁਰਾਡੇ ਧਰਤੀ ਦੀ ਕੁਖ ਵਿਚ ਜਾ ਅਲੋਪ ਹੁੰਦਾ ਹੈ।"

ਦੋਹਾਂ ਨੇ ਦੂਰ ਤਕ ਵਗਦੇ ਪਾਣੀ ਨੂੰ ਤਕਿਆ । ਨਹਿਰ ਘਟਦੀ ਘਟਦੀ ਓੜਕ ਇਕ ਕੂਲ੍ਹ ਜਿਹੀ ਬਣੀ ਹੋਈ ਦੋਹਾਂ ਨੂੰ ਦਿੱਸੀ ਤੇ ਪਾਣੀ ਪਤਲੀ ਧਾਰ ਬਣ ਕੇ ਕਿਧਰੇ ਗੁੰਮ ਹੁੰਦਾ ਨਜ਼ਰੀ ਆਇਆ । ਓਦੂੰ ਅੱਗੇ ਸੂਰਜ ਅੱਧਾ ਧਰਤੀ ਅੰਦਰ ਲਿੱਘਰਦਾ ਲਿੱਘਰਦਾ ਸੂਹੇ ਅੰਗਾਰ ਵਾਂਗ ਭਖ਼ ਰਿਹਾ ਸੀ।

"ਸਲੀਮਾਂ ਨੇ ਪੁੱਛਿਆ, "ਉਹ ਲਾਲੀ ਕੀ ਹੈ, ਜਿਥੇ ਪਾਣੀ ਮੁਕਦਾ ਹੈ ?"

"ਉਹ ਅਜ ਦੇ ਦਿਨ ਦੀ ਆਥਣ ਹੈ, ਪੁੱਤਰ!"

"ਪਰ ਆਥਣ ਨੂੰ ਤਾਂ ਨ੍ਹੇਰਾ ਹੋ ਜਾਂਦਾ ਹੁੰਦਾ ਹੈ, ਜਿਕੁਰ ਹੁਣ ਹੋ ਰਿਹਾ ਹੈ", ਸਲੀਮਾਂ ਨੇ ਹੈਰਾਨੀ ਨਾਲ ਪੁੱਛਿਆ ।

"ਜਿਥੇ ਆਸ ਹੈ ਓਥੇ ਚਮਕ ਜ਼ਰੂਰ ਹੈ" ਗੁੰਮੇ ਜਿਹੇ ਨਿਆਮਤ ਨੇ

ਉਹ ਉੱਤਰ ਦਿੱਤਾ ਜਿਹੜਾ ਸਲੀਮਾਂ ਲਈ ਸਮਝਣਾ ਕਠਨ ਹੀ ਨਹੀਂ, ਸਗੋਂ ਅਸੰਭਵ ਸੀ।

\+ \+ \+ \+

ਕਹਿੰਦੇ ਦੇ ਪਿੰਡ ਵਿਚ ਉਹ ਇਕੋ ਬੁੱਢਾ ਸੀ, ਜਿਹੜਾ ਏਡੀ ਵੱਡੀ ਉਮਰੇ ਹਲ ਵਾਹੁੰਦਾ ਰਹਿੰਦਾ ਸੀ। ਜਦੋਂ ਆਥਣ ਨੂੰ ਕੰਮ ਕਾਰੋਂ ਵੇਹਲਿਆਂ ਹੋ ਕੇ ਉਹ ਘਰ ਆਉਂਦਾ ਤਾਂ ਹਲ ਪੰਜਾਲੀ ਢੱਗਿਆਂ ਤੋਂ ਲਾਹ ਕੇ ਉਹ ਸਲੀਮਾਂ ਨੂੰ ਕੁਲਾਵੇ ਵਿਚ ਨਪਦਾ। ਉਹਦੀਆਂ ਮਸੂਸ ਅੱਖਾਂ, ਗੁਲਾਬੀ ਗਲ੍ਹਾਂ ਤੇ ਕੱਕੇ ਵਾਲਾਂ ਨਾਲ ਮੁੜ ਮੁੜ ਪਿਆਰ ਕਰਦਾ। ਸਲੀਮਾਂ ਦੀਆਂ ਬੁਲ੍ਹੀਆਂ ਨੂੰ ਖੁਰਦਰੀਆਂ ਉਂਗਲਾਂ ਦੇ ਪੋਟਿਆਂ ਨਾਲ ਛੁੰਹਦਾ। ਉਹਦੀਆਂ ਸੁਹਲ ਬਾਹਵਾਂ ਨੂੰ ਆਪਣੇ ਗਲ ਵਿਚ ਪਾਂਦਾ, ਕੁਤਕੁਤਾੜੀਆਂ ਕਢਦਾ ਤੇ ਮੁੜ ਬੇ-ਵਸਾ ਜਿਹਾ ਹੋ ਕੇ ਸਲੀਮਾਂ -- ਸਲੀਮਾਂ ਕੂਕਦਾ।

ਉਹਦੀ ਪਤਨੀ ਦੂਰ ਬੈਠੀ ਉਹਦੇ ਝੱਲੇ ਪਿਆਰ ਨੂੰ ਤਕ ਤਕ ਪਰਸੰਨ ਹੁੰਦੀ ਤੇ ਕਹਿੰਦੀ:-

"ਏਡੀ ਡੂੰਘੀ ਆਥਣ ਹੋ ਗਈ ਏ – ਸਾਰਾ ਪਿੰਡ ਖਾਓ ਪੀਓ ਕਰਨ ਵਾਲਾ ਹੈ – ਉਠ ਕੇ ਨਹਾ ਲੈ ਹੁਣ। ਸਲੀਮਾਂ ਨਾਲ ਲਾਡ ਕਰਨ ਨੂੰ ਬਥੇਰਾ ਸਮਾ ਪਿਆ ਹੈ।"

ਡੂੰਘੀ ਆਥਣ ਸੁਣ ਕੇ ਨਿਆਮਤ ਦੀਆਂ ਨਿਗਾਹਾਂ ਅਕਾਸ਼ ਵਲ ਉਠਦੀਆਂ। ਲਿਸ਼ਕਦੇ ਤਾਰਿਆਂ ਦੀਆਂ ਮਹੀਨ ਕਿਰਨਾਂ ਉਹਦੇ ਨੈਣਾਂ ਦੀ ਜੋਤਨਾ ਨੂੰ ਹੋਰ ਚਮਕਾ ਦੇਂਦੀਆਂ। ਇਕ ਸੰਜੀਦਗੀ ਉਹਦੇ ਚਿਹਰੇ ਦੀਆਂ ਝੁਰੜੀਆਂ ਉਤੇ ਲਹਿਰਾ ਪੈਂਦੀ ਤੇ ਉਹ ਆਖਦਾ – "ਸਲੀਮਾਂ ਨਾਲ ਪਿਆਰ ਕਰਨ ਨੂੰ ਵਧੇਰੇ ਸਮਾਂ ਕਿਥੇ ਹੈ – ਡੂੰਘੀ ਆਥਣ ਮਗਰੋਂ ਰਾਤ ਹੈ – ਹਨੇਰਾ ਹੈ – ਨੀਂਦ ਹੈ" ਤੇ ਉਹਦੀਆਂ ਅੱਖਾਂ ਗਿਲੀਆਂ ਗਿਲੀਆਂ ਮਲੂਮ ਦੇਣ ਲਗਦੀਆਂ।

× × × ×

ਨਿਆਮਤ ਦਾ ਸਵੇਰਾ ਇਕ ਜੁਗ ਪਹਿਲਾਂ ਬੀਤ ਗਿਆ ਸੀ, ਦੁਪਹਿਰਾਂ ਢਲ ਚੁਕੀਆਂ ਸਨ ਤੇ ਆਥਣ ਆ ਪਹੁੰਚੀ ਸੀ – ਉਹ ਵੀ ਤ੍ਰੁਘੇਰੀ ਹੁੰਦੀ ਜਾਂਦੀ ਸੀ। ਜਰਜਰਾ ਸਰੀਰ, ਕੰਬਦੇ ਅੰਗ, ਮਧਮ ਹੁੰਦੀ ਨੈਣ-ਜੋਤ – ਹੁਣ ਉਹਦੀ ਸਮ੍ਰਥਾ ਸਿਥਲ ਹੁੰਦੀ ਜਾ ਰਹੀ ਸੀ। ਉਸ ਕੋਲੋਂ ਖੇਤੀ ਦਾ ਕੰਮ ਵੀ ਨਹੀਂ ਸੀ ਹੋ ਸਕਦਾ ਤੇ ਹੋਰ ਕੋਈ ਹਥ ਵਟਾਉਣ ਵਾਲਾ ਹੈ ਨਹੀਂ ਸੀ।

ਓੜਕ ਖੇਤੀ ਛੁਟ ਗਈ, ਤੇ ਉਹ ਹਲਕੀ ਹਲਕੀ ਮਜ਼ਦੂਰੀ ਕਰਕੇ ਗੁਜ਼ਾਰਾ ਕਰਨ ਲਗਾ। ਕਿਸੇ ਜਟ ਦੀ ਗੋਡੀ ਕਰਵਾ ਆਉਂਦਾ, ਕਿਸੇ ਦੀਆਂ ਆੜਾਂ ਖਾਲ ਆਉਂਦਾ, ਕਿਸੇ ਦੀ ਪਾਣੀ ਦੀ ਵਾਰੀ ਲੁਆ ਦੇਂਦਾ ਤੇ ਕਿਸੇ ਘਰ ਰਾਤੀਂ ਪਹਿਰੇ ਤੇ ਜਾ ਬਹਿੰਦਾ। ਕੰਮੋਂ ਵਿਹਲਿਆਂ ਹੋ ਕੇ ਆਥਣ ਨੂੰ ਲਹਿੰਦੇ ਸੂਰਜ, ਢਲਦੇ ਪਰਛਾਵਿਆਂ ਮੁੜਦੀਆਂ ਡਾਰਾਂ, ਪਰਤਦੇ ਵਾਗੀਆਂ, ਨੂੰ ਕਿੰਨਾ ਕਿੰਨਾ ਚਿਰ ਉਹ ਵਿੰਹਦਿਆਂ ਰਹਿੰਦਾ ਸੀ, ਇਥੋਂ ਤਕ ਕਿ ਸਲੀਮਾਂ ਦੂਰੋਂ ਭਜ ਕੇ ਉਹਦੇ ਗੋਡਿਆਂ ਨੂੰ ਆ ਪਲਚਦੀ।

"ਅੱਬਾ ਕੀ ਵਿੰਹਦਾ ਏਂ ?" ਉਹ ਪੁਛਦੀ।

ਨਿਆਮਤ ਤ੍ਰਬਕ ਕੇ ਮੂੰਹ ਉਤੇ ਹੱਥ ਫੇਰਦਾ, ਜੀਕਰ ਸੌਂ ਕੇ ਉਠਿਆ ਹੁੰਦਾ ਹੈ ਤੇ ਆਖਦਾ – "ਆਥਣ ਹੋ ਗਈ ਹੈ – ਮੇਰੀ ਸਲੀਆਂ – ਬਸ ਇਹੋ ਵਿੰਹਦਾ ਸਾਂ" ਕਈ ਮਹੀਨੇ ਹੋਰ ਲੰਘ ਗਏ। ਹੁਣ ਨਿਆਮਤ ਕੋਲੋਂ ਮਜ਼ਦੂਰੀ ਵੀ ਨਹੀਂ ਸੀ ਹੋ ਸਕਦੀ। ਪਿੰਡ ਵਿਚ ਉਹ ਇਕ ਨਕਾਰੀ ਜਿੰਦ ਸਮਝਿਆ ਜਾਣ ਲਗਾ। ਉਹਨੂੰ ਪੈਲੀਆਂ ਠੇਕੇ ਤੇ ਦੇਣੀਆਂ ਤੇ ਜ਼ਿਮੀਂਦਾਰਾਂ ਚਿਰੋਕੀਆਂ ਬੰਦ ਕਰ ਛਡੀਆਂ ਸਾ ਨੇ – ਹੁਣ ਤੇ ਉਹਨੂੰ ਕੋਈ ਦੂਹ ਚੌਂਹ ਘੰਟਿਆਂ ਲਈ ਮਜ਼ਦੂਰੀ ਤੇ ਵੀ ਨਹੀਂ ਸੀ ਲਾਉਂਦਾ। ਨਿਆਮਤ ਦੀ ਰੋਜ਼ੀ ਦਾ ਹਰ ਹੀਲਾ ਤੱਕਿਆ ਗਿਆ।

ਨਿਆਮਤ ਮੰਗ ਖਾਣ ਨਾਲੋਂ ਮੌਤ ਨੂੰ ਤਰਜੀਹ ਦੇਂਦਾ ਸੀ। ਉਹ ਕਈ ਦਿਨ ਸੋਚਦਾ ਰਿਹਾ ਕਿ ਹੁਣ ਉਹ ਕੀ ਕਰੇ – ਟੱਬਰ ਕਿਕੁਰ ਪਾਲੇ। ਓੜਕ ਉਹਨੂੰ ਕੁਝ ਸੁਝਿਆ। ਉਸ ਪਿੰਡ ਛੱਡ ਕੇ ਜਾਣ ਦਾ ਇਰਾਦਾ ਧਾਰ ਲਿਆ।

ਇਕ ਰਾਤ ਨੂੰ ਨਿਆਮਤ ਤੇ ਉਹਦੀ ਪਤਨੀ ਨੇ ਆਪਣਾ ਕਪੜਾ ਲੱਤਾ ਸਾਂਭ ਕੇ ਗੱਡ ਤੇ ਲੱਦਿਆ ਤੇ ਇਕ ਬੁੱਢੀ ਜੋਗ ਜੋ ਕੇ ਗੱਡ ਹਿੱਕ ਦਿੱਤੀ। ਸਲੀਮਾਂ ਖੁਸ਼ ਸੀ ਕਿ ਉਹ ਗੱਡ ਤੇ ਹੂਟੇ ਲੈ ਰਹੀ ਹੈ।

ਨਿਆਨਤ ਸਾਰਾ ਦਿਨ ਗੱਡ ਹਿੱਕਦਾ ਚਲਾ ਗਿਆ। ਸਲੀਮਾਂ ਕਦੇ ਅੱਬਾ ਦੇ ਕੁਛੜ ਜਾ ਵੜਦੀ, ਉਹ ਕਈ ਵਾਰ ਅੱਬਾ ਤੋਂ ਪੁੱਛਦੀ :–

"ਅੱਬਾ ਅਸੀ ਕਿਥੇ ਜਾਣਾ ਹੈ ?"

"ਬਹੁਤ ਦੂਰ" ਨਿਆਨਤ ਉੱਤਰ ਦੇਂਦਾ, ਨਾਲੇ ਬੌਲਦਾਂ ਨੂੰ ਛੇੜ ਦੇਂਦਾ। ਸਲੀਮਾਂ ਨੇ ਦਿਨ ਭਰ ਵਿਚ ਕਈ ਵੇਰ ਇਹੋ ਪ੍ਰਸ਼ਨ ਦੁਹਰਾਇਆ ਸੀ ਤੇ ਉਹਨੂੰ ਇਕੋ ਉੱਤਰ ਅਗੋਂ ਮਿਲਦਾ ਰਿਹਾ ਸੀ। ਪਤਨੀ ਨੂੰ ਵੀ ਕੁਝ ਪਤਾ ਨਹੀਂ ਸੀ ਕਿ ਨਿਆਮਤ ਉਨ੍ਹਾਂ ਨੂੰ ਕਿੱਥੇ ਲਈ ਜਾ ਰਿਹਾ ਹੈ। ਗੱਡ ਟੁਰਦੀ ਜਾ ਰਹੀ ਸੀ।

ਸੂਰਜ ਡੁੱਬ ਰਿਹਾ ਸੀ। ਕੋਈ ਕੋਈ ਬਦਲੀ ਕਦੇ ਸੂਰਜ ਨੂੰ ਕੱਜ ਲੈਂਦੀ ਤੇ ਕਦੇ ਮੁੜ ਨੰਗਿਆਂ ਕਰ ਦੇਂਦੀ ਸੀ। ਪੱਛਮ ਪਲੋ ਪਲ ਲਾਲ ਸੂਹਾ ਹੁੰਦਾ ਜਾ ਰਿਹਾ ਸੀ। ਸੂਰਜ ਥੱਲੇ ਹੀ ਥੱਲੇ ਅਲੋਪ ਪਿਆ ਹੁੰਦਾ ਸੀ।

"ਅੱਬਾ ! ਅਜੇ ਕਿੱਥੇ ਕੁ ਜਾਣਾ ਹੈ", ਸਲੀਮਾਂ ਨੇ ਮੁੜ ਪੁੱਛਿਆ।

"ਉਹ ਜਿਥੇ ਸੂਰਜ ਪਿਆ ਡੁੱਬਦਾ ਹੈ", ਨਿਆਮਤ ਨੇ ਬੌਲਦਾਂ ਨੂੰ ਪਰਾਣੀ ਮਾਰਦਿਆਂ ਆਖਿਆ।

"ਓਥੇ ਕੀ ਹੈ ?"

"ਆਥਣ।"

"ਆਥਣ ਵਿਚ ਕੀ ਹੁੰਦਾ ਹੈ ?"

"ਓਥੇ ਪੈਂਡਾ ਮੁੱਕ ਜਾਂਦਾ ਹੈ।"

ਸਲੀਮਾਂ ਤੇ ਉਹਦੀ ਮਾਂ ਨੇ ਨਿਆਮਤ ਵਲ ਅੱਖਾਂ ਅੱਡ ਕੇ ਤੱਕਿਆ।

---

# ਪਰੀਓ ਪਰੀਓ ਮੇਰਾ ਨੂਰਾ ਦੇ ਦਿਓ

"ਪਰੀਓ ਪਰੀਓ ਮੇਰਾ ਨੂਰਾ ਦੇ ਦਿਓ" ਆਇਸ਼ਾ ਨਦੀ ਦੇ ਕੰਢੇ ਤੇ ਖਲੋ ਕੇ ਆਖਦੀ। ਨਦੀ ਬੇ ਪਰਵਾਹੀ ਨਾਲ ਗੜਗੜਾਂਦੀ, ਲਹਿਰਾਂ ਕੰਢਿਆਂ ਵਲ ਪਛਾੜਦੀ ਕਦੇ ਸੁੰਘਾੜਦੀ ਵਗੀ ਜਾਂਦੀ। ਸੂਰਜ ਦੀਆਂ ਸੁਨ-ਹਿਰੀ ਕਿਰਨਾਂ ਦੇ ਝਲਕਾਰੇ ਲਹਿਰਾਂ ਵਿਚੋਂ ਲੰਘਕੇ ਕੰਢੇ ਤੇ ਖਲੋਤੇ ਬ੍ਰਿਛਾਂ ਦੇ ਪੱਤਿਆਂ ਪਰ ਥਰਕਦੇ। ਆਇਸ਼ਾ ਝਲਕਾਰਿਆਂ ਨੂੰ ਵਿੰਹਦੀ ਤੇ ਕਦੇ ਲਹਿਰਾਂ ਨੂੰ। "ਜੇ ਕਿਰਨਾਂ ਲਹਿਰਾਂ ਵਿਚੋਂ ਦੀ ਲੰਘ ਕੇ ਪੱਤਿਆਂ ਉਤੇ ਪਹੁੰਚ ਸਕਦੀਆਂ ਹਨ ਤਾਂ ਕੀ ਨੂਰਾ ਨਹੀ ਨਿਕਲ ਸਕਦਾ......"

ਉਹ ਆਸਵੰਦ ਹੋ ਕੇ ਬੇ-ਕਰਾਰੀ ਨਾਲ ਮੁੜ ਕੂਕਦੀ, "ਪਰੀਓ ਪਰੀਓ ਮੇਰਾ ਨੂਰਾ ਦੇ ਦਿਓ।" ਫੇਰ ਧੜਕਦੇ ਦਿਲ ਨਾਲ ਕਾਹਲੀ ਕਾਹਲੀ ਨਜ਼ਰਾਂ ਪਾਣੀ ਦੀ ਸਤਹ ਉਤੇ ਫੇਰਦੀ – ਦੂਰ ਕਿਤੇ ਉਹਨੂੰ ਕੋਈ ਘੁੰਮਣ ਘੇਰੀ ਪੈਂਦੀ ਦਿਖਾਈ ਦੇਂਦੀ ਤਾਂ ਉਹ ਕੰਢਿਓ ਕੰਢੇ ਉਧਰ ਨੂੰ ਭਜਦੀ, ਉਹਨੂੰ ਇੰਜ ਜਾਪਦਾ ਜਾਣੀ ਉਹਦਾ ਨੂਰਾ ਕਿਸੇ ਪਾਣੀ ਦੇ ਡੂੰਘਾਣ ਵਿਚੋਂ ਨਿਕਲ ਕੇ ਉਹਦੇ ਕੋਲ ਹਫਿਆ ਹਫਿਆ ਪਹੁੰਚੇਗਾ। ਪਰੀਆਂ ਦੇ ਹਾਲ

ਸੁਣਾਏਗਾ, ਜਿਨ੍ਹਾਂ ਦੀਆਂ ਬਾਤਾਂ ਉਹਨੂੰ ਉਹ ਕਈ ਵਾਰ ਸੁਣਾ ਚੁਕਿਆ ਸੀ –

"ਪਰੀਆਂ ਪਾਣੀ ਦੇ ਥੱਲੇ ਪਤਾਲ ਵਿਚ ਰਹਿੰਦੀਆਂ ਹਨ। ਉਹਨਾਂ ਦੇ ਲੰਮੇ ਲੰਮੇ ਵਾਲ ਤੇ ਉਡਣ ਲਈ ਖੰਭ ਹੁੰਦੇ ਹਨ।"

ਟਾਹਣੀਆਂ ਤੇ ਬੈਠੇ ਪੰਛੀ ਉਹਦੇ ਵਲ ਤਕਦੇ, ਜਾਂਦੇ ਜਾਂਦੇ ਰਾਹੀ ਉਹਦੇ ਬਾਰੇ ਖ਼ਬਰੇ ਕੀ ਖ਼ਿਆਲ ਕਰਦੇ। ਉਹਦਾ ਵਿਸ਼ਵਾਸ ਸੀ ਕਿ ਉਹਦੀ ਇਕ ਦਿਨ ਜ਼ਰੂਰ ਸੁਣੀ ਜਾਏਗੀ।

× × × ×

ਨੂਰਾ ਤੇ ਆਇਸ਼ਾ ਬਚਪਨ ਤੋਂ ਇਕੱਠੇ ਨਦੀ ਦੇ ਕੰਢੇ ਡੰਗਰ ਚਾਰਦੇ ਹੁੰਦੇ ਸਨ। ਬੜੀਆਂ ਭੋਲੀਆਂ ਸੂਰਤਾਂ ਸਨ: ਜਦੋਂ ਖੇਡ ਵਿਚ ਰੁਝੇ ਹੋਣ ਕਰਕੇ ਉਨ੍ਹਾਂ ਦੇ ਚਰਦੇ ਡੰਗਰ ਦੂਰ ਨਿਕਲ ਜਾਂਦੇ ਤਾਂ ਨੂਰਾ ਖੇਡ ਛਡ ਕੇ ਮੋੜਾ ਲਾਉਣ ਨੂੰ ਭਜਦਾ। ਆਇਸ਼ਾ ਭਜੇ ਜਾਂਦੇ ਨੂਰੇ ਨੂੰ ਤਕਦੀ। ਨੂਰਾ ਕਈ ਵਾਰ ਨਜ਼ਰਾਂ ਤੋਂ ਉਹਲੇ ਹੋ ਜਾਂਦਾ ਤੇ ਕਿੰਨਾ ਕਿੰਨਾ ਚਿਰ ਨਾ ਮੁੜਦਾ। ਆਇਸ਼ਾ ਚਿੰਤਾਤੁਰ ਹੋ ਕੇ ਕਿਸੇ ਦਰਖ਼ਤ ਦੀ ਟਾਹਣੀ ਤੇ ਚੜ੍ਹ ਕੇ ਨੂਰੇ ਨੂੰ ਤਕਦੀ – ਸੂਰਜ ਡੁਬਦਾ ਡੁਬਦਾ ਧਰਤੀ ਦੀ ਕੰਨੀ ਨੂੰ ਜਾ ਛੂੰਹਦਾ ਪਰ ਨੂਰਾ ਨਾ ਬਹੁੜਦਾ। ਆਇਸ਼ਾ ਲਹਿ ਕੇ ਜੰਗਲ ਵਿਚੋਂ ਦੀ ਉਡ ਉਠਦੀ – ਖਿਲਰੇ ਹੋਏ ਵਾਲ, ਲੱਥੀ ਹੋਈ ਚੁੰਨੀ, ਖੁਲ੍ਹੇ ਗਲਵੇਂ ਦਾ ਝਗਾ। ਉਹ ਜੰਗਲ ਦੀ ਕੁੜੀ ਨੂਰਿਆ ਨੂਰਿਆ ਕੂਕਦੀ। ਜੰਗਲ ਦੀ ਸੁੰਨ ਉਹਦੇ ਬੋਲਾਂ ਨਾਲ ਗੂੰਜ ਉਠਦੀ।

ਛੇਤੀ ਹੀ ਨੂਰਾ ਉਹਨੂੰ ਡੰਗਰ ਮੋੜੀ ਲਗਾ ਆਉਂਦਾ ਦਿਸ ਪੈਂਦਾ। ਕਾਹਲੀ ਨਾਲ ਉਹਦੇ ਕੋਲ ਜਾਂਦੀ ਤੇ ਉਹਦੀ ਬਾਂਹ ਖਿਚ ਕੇ ਪੁਛਦੀ:–

"ਤੂੰ ਕਿਥੇ ਰਿਹਾ ਏਨਾ ਚਿਰ ਨੂਰਿਆ! – ਹੈਂ ਦੱਸ, ਬੋਲ ਵੀ?"

"ਡੰਗਰ ਦੂਰ ਚਲੇ ਗਏ ਸਨ ਆਇਸ਼ਾ!" ਨੂਰਾ ਉੱਤਰ ਦੇਂਦਾ।

"ਮੈਂ ਤੈਨੂੰ ਕਦੋ ਦੀ ਟੋਲਦੀ ਹਾਂ"

"ਕਦੋ ਦੀ ਟੋਲਦੀ ਏਂ – ਅਜੇ ਹੁਣੇ ਤੇ ਤੇਰੇ ਕੋਲੋਂ ਗਿਆ ਸਾਂ"

"ਨਹੀਂ ਹੁਣ ਨਹੀਂ – ਏਡਾ ਵਡਾ ਚਿਰ ਹੋ ਗਿਆ ਹੈ" ਉਹ ਦੋਵੇਂ ਬਾਹਾਂ ਅੱਡ ਕੇ ਦਸਦੀ।

ਨੂਰਾ ਮੁਸਕ੍ਰਾ ਕੇ ਲਮਕਦੇ ਵਾਲਾਂ ਨਾਲ ਕੱਜੀਆਂ ਆਇਸ਼ਾ ਦੀਆਂ ਗਲ੍ਹਾਂ ਨੂੰ ਦੋਹਾਂ ਹਥਾਂ ਵਿਚ ਨਪ ਲੈਂਦਾ, ਤੇ ਉਹਦੀਆਂ ਤਾਰਿਆਂ ਵਾਂਗ ਟਿਮਟਮਾਂਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਆਖਦਾ:–

"ਮੇਰੀ ਭੋਲੀ ਆਇਸ਼ਾ – ਮੈਂ ਤੇਰੇ ਕੋਲ ਹੀ ਤੇ ਹਾਂ–"

ਉਹ ਜੀਕਰ ਸੂਰਜ ਲਹਿੰਦਾ ਲਹਿੰਦਾ ਗੁਮ ਜਾਇਗਾ, ਓਕਰ ਹੀ – ਹੈਂ ਨੂਰਿਆ – ਮੈਨੂੰ ਭਾਸਿਆ ਸੀ ਤੂੰ ਮੇਰੇ ਕੋਲੋਂ ਨਿਖੜ ਗਿਆ ਹੈਂ।" ਆਇਸ਼ਾ ਤੇ ਨੂਰਾ ਚਕਵੀਆਂ ਦੇ ਜੋੜੇ ਵਾਂਗ ਪੱਛਮ ਦੀ ਲਾਲ ਨੁਕਰ ਵਲ ਤਕਣ ਲਗਦੇ।

ਉਹ ਸਮੇਂ ਵਿਚ ਉਡੇ ਜਾ ਰਹੇ ਸਨ, ਅਗੇਰੇ ਤੇ ਉਚੇਰੇ। ਰੰਗ ਬਰੰਗੇ ਖ਼ਾਬ ਤਕਦੇ ਤਕਦੇ ਉਹ ਉਸ ਅਕਾਸ਼ ਵਿਚ ਖੰਭ ਫੜ-ਫੜਾ ਰਹੇ ਸਨ, ਜਿਸਨੂੰ ਜੁਆਨੀ ਕਹਿਣਾ ਅਸੰਭਵ ਹੈ ਪਰ ਧੁੰਘੇਰਾ ਬਚਪਨ ਵੀ ਉਹ ਨਹੀਂ ਹੁੰਦਾ। ਇਸ ਅਵਸਥਾ ਵਿਚ ਅਜੇ ਭੁਲੱਪਣ ਜ਼ਿੰਦਗੀ ਵਿਚੋਂ ਮੁਕ ਨਹੀਂ ਚੁਕੀ ਹੁੰਦੀ। ਏਸ ਅਵਸਥਾ ਦੇ ਸੁਫਨਿਆਂ ਵਿਚ ਇਕ ਵਚਿਤ੍ਰ ਖਿਚ ਹੁੰਦੀ ਹੈ। ਸਾਥ ਲਈ ਜ਼ਿੰਦਗੀ ਟਪੋਸੀਆਂ ਮਾਰਦੀ ਹੈ। ਹਰ ਵੇਲੇ ਖੇਲ੍ਹ ਕੁਦਣ ਲਈ ਹਾਣ ਦੀ ਚਾਹ ਦਿਲ ਨੂੰ ਬੇ-ਕਰਾਰ ਰਖਦੀ ਹੈ। ਖ਼ਾਬ ਬਣ ਕੇ ਬੁਲਬੁਲਿਆਂ ਵਾਂਗ ਟੁੱਟ ਜਾਂਦੇ ਹਨ। ਪਿਆਰ ਹੁੰਦਾ ਹੈ, ਅਣਸਮਝਿਆ ਸਿਕ ਹੁੰਦੀ ਹੈ ਉਡਦੀ ਉਡਦੀ।

ਨਦੀ ਪਿੰਡ ਦੇ ਨਾਲੋਂ ਦੀ ਖਹਿੰਦੀ ਲੰਘਦੀ ਸੀ। ਪਿੰਡ ਦੇ ਮੁੰਡੇ ਕੰਢੇ ਉਤੇ ਚਾਨਣੀਆਂ ਰਾਤਾਂ ਵਿਚ ਜੁੜਦੇ, ਕਈ ਕਬੱਡੀ ਖੇਡਦੇ ਤੇ ਕਈ ਢਾਹਣੀ ਬੰਨ੍ਹ ਕੇ ਬਾਤਾਂ ਪਾਉਂਦੇ। ਨੂਰਾ ਤੇ ਆਇਸ਼ਾ ਵੀ ਚੰਨ ਚੜ੍ਹਦੇ ਸਾਰ ਕੰਢੇ ਉਤਲੀ ਝੁਮ ਝੁਮ ਕਰਦੀ ਘਾਹ ਉਤੇ ਆ ਬਹਿੰਦੇ।

"ਸੁਣਾ ਨੂਰਿਆ ਕੋਈ ਬਾਤ" ਆਇਸ਼ਾ ਆਖਦੀ, ਚਿਟੀ ਦੁਧ ਵਰਗੀ ਚਾਨਣੀ ਵਿਚ ਆਇਸ਼ਾ ਦੀਆਂ ਕਾਲੀਆਂ ਲਿਟਾਂ ਹਵਾ ਨਾਲ ਇੰਜ ਉਠ-

ਦੀਆਂ ਜੀਕਰ ਚੰਨਣ ਦੀਆਂ ਟਾਹਣੀਆਂ ਤੋਂ ਨਾਗਨੀਆਂ ਫਣ ਤਾਣ-ਦੀਆਂ ਹਨ।

ਨੂਰਾ ਆਇਸ਼ਾ ਵਲ ਤਕਦਾ – ਉਹ ਉਹਨੂੰ ਇਕ ਸੁਫਨੇ ਵਾਂਗ ਲਗਦੀ – ਜਿਸਨੂੰ ਉਹ ਫੜਨਾ ਚਾਹੁੰਦਾ ਹੈ ਪਰ ਫੜ ਨਹੀਂ ਸਕਦਾ – ਉਸਦੇ ਜਿਸ ਤਖ਼ਤ ਉਤੇ ਆਇਸ਼ਾ ਖ਼ਾਬ ਬਣ ਕੇ ਬੈਠੀ ਹੋਈ ਸੀ, ਉਥੇ ਹੀ ਉਹ ਆਇਸ਼ਾ ਦੇ ਬੁਤ ਨੂੰ ਨਿਵਾਜਣਾ ਚਾਹੁੰਦਾ ਸੀ। ਪਰ ਕੀਕਰ ਖੜੇ ਬੁਤ ਨੂੰ ਉਥੇ ਜਿਥੇ ਕੇਵਲ ਰੂਹ ਦੀ ਹੀ ਬਾਦਸ਼ਾਹਤ ਹੋਵੇ। ਉਹ ਝੁੰਜਲਾ ਕੇ ਆਇਸ਼ਾ ਤੋਂ ਪੁਛਦਾ:–

"ਕਾਹਦੀ ਬਾਤ ?"

"ਪਰੀਆਂ ਦੀ"

"ਚੰਗਾ – ਸੁਣ – ਇਕ ਮੁੰਡਾ ਸੀ – ਰਾਜੇ ਦਾ ਮੁੰਡਾ – ਹੈਂ ਆਇਸ਼ਾ ! ਉਹਦਾ ਨਾਉਂ ਸੀ ਸ਼ਾਹ ਬਹਿਰਾਮ।"

"ਹੂੰ ਫੇਰ" ਆਇਸ਼ਾ ਨੇ ਹੁੰਘੂਰਾ ਭਰਿਆ

"ਉਹ ਪਹਾੜਾਂ ਤੇ ਚੜ੍ਹਦਾ। ਨਦੀਆਂ ਦੇ ਕੰਢਿਆਂ ਤੇ ਘੁੰਮਦਾ। ਜੀਕਰ ਅਸੀ ਘੁੰਮਦੇ ਹਾਂ। ਉਹ ਬੜਾ ਸੁਹਣਾ ਸੀ। ਸਾਰੀ ਦੁਨੀਆ ਵਿਚ ਉਹਦੇ ਵਰਗਾ ਕੋਈ ਨਹੀਂ ਸੀ। ਇਕ ਦਿਨ........"

"ਤੂੰ ਨਹੀਂ ਉਹਦੇ ਜਿਹਾ – ?" ਆਇਸ਼ਾ ਨੇ ਬਾਤ ਕਟ ਕੇ ਪੁਛਿਆ।

"ਨਹੀਂ"

"ਮੈਨੂੰ ਪਿਆ ਲਗਨਾ ਏ"

"ਚੰਗਾ ਤੂੰ ਬਾਤ ਤੇ ਸੁਣ। ਇਕ ਦਿਨ ਉਹ ਨਦੀ ਦੇ ਕੰਢੇ ਤੇ ਟਹਿਲਦਾ ਪਿਆ ਸੀ।"

"ਕੱਲਾ ਹੀ ?"

"ਹਾਂ ਕੱਲਾ ਹੀ"

"ਉਹਨੂੰ ਡਰ ਨਹੀਂ ਸੀ ਆਉਂਦਾ ?"

"ਉਹ ਸ਼ਜ਼ਾਦਾ ਸੀ; ਸ਼ਜ਼ਾਦੇ ਵੀ ਕਦੇ ਡਰੇ ਨੀ ਭਲਾ।"

"ਹਛਾ – ਫੇਰ"

"ਉਸ ਨਦੀ ਵਿਚ ਪਰੀਆਂ ਰਹਿੰਦੀਆਂ ਸਨ। ਸ਼ਾਹ ਬਹਿਰਾਮ ਨੂੰ ਉਹਨਾਂ ਤਕ ਲਿਆ। ਉਸ ਤੇ ਉਹਨਾਂ ਦੀ ਚਰੋਕਣੀ ਅੱਖ ਸੀ। ਮੌਕਾ ਤਾੜਕੇ ਪਾਣੀ ਚੋਂ ਉਹ ਬਾਹਰ ਨਿਕਲੀਆਂ ਤੇ ਉਹਨੂੰ ਫੜ ਕੇ ਪਤਾਲ ਵਿਚ ਉੱਤਰ ਗਈਆਂ।"

ਆਇਸ਼ਾ ਡਰ ਨਾਲ ਠਠੰਬਰ ਕੇ ਨੂਰੇ ਦੇ ਨਾਲ ਆ ਜੁੜੀ। ਨੂਰੇ ਦੇ ਗਲ ਨਾਲ ਆਇਸ਼ਾ ਦਾ ਸਿਰ ਲਗਾ ਹੋਇਆ ਸੀ। ਚੰਨ ਦੀਆਂ ਤਿਰ-ਛੀਆਂ ਕਿਰਨਾਂ ਦੋਹਾਂ ਚਿਹਰਿਆਂ ਨੂੰ ਸਪਸ਼ਟ ਕਰ ਰਹੀਆਂ ਸਨ।

"ਡਰ ਨਾ ਆਇਸ਼ੀ। ਪਰੀਆਂ ਦਾ ਦੇਸ਼ ਬੜਾ ਸੁਹਣਾ ਹੈ। ਉਹ ਮਨੁੱਖਾਂ ਨੂੰ ਡਾਢਾ ਪਿਆਰ ਕਰਦੀਆਂ ਨੀ।" ਨੂਰਾ ਹਥ ਪੋਲਾ ਪੋਲਾ ਆਇਸ਼ਾ ਦੇ ਵਾਲਾਂ ਤੇ ਫੇਰ ਕੇ ਉਹਦਾ ਵਹਿਮ ਦੂਰ ਕਰ ਰਿਹਾ ਸੀ।

"ਮੁੜ ਕੀ ਹੋਇਆ?" ਆਇਸ਼ਾ ਨੇ ਪੁਛਿਆ।

"ਮੁੜ – ਸ਼ਾਹ ਬਹਿਰਾਮ ਨੂੰ ਚੰਨ ਦੇ ਰਥ ਉਤੇ ਚੜ੍ਹਾ ਕੇ ਉਹ ਸੈਰ ਕਰਾਂਦੀਆਂ ਹੁੰਦੀਆਂ ਸਨ।"

"ਨਦੀ ਵਿਚ ਵੀ ਚੰਨ ਹੈ?" ਆਇਸ਼ਾ ਨੇ ਪੁਛਿਆ।

"ਹਾਂ ......ਔਹ ਤਕ" ਦੋਵੇਂ ਉਠ ਕੇ ਸ਼ਾਂਤ ਵਗਦੇ ਪਾਣੀ ਵਿਚ ਤੱਕਣ ਲਗ ਪਏ। ਚੰਨ ਦਾ ਅਕਸ ਪਾਣੀ ਵਿਚ ਡਾਢਾ ਉਘੜਵਾਂ ਦਿਖਾਈ ਦੇਂਦਾ ਸੀ। "ਔਹ ਤਕ ਆਇਸ਼ਾ ਪਰੀਆਂ ਦਾ ਚੰਨ।" ਆਇਸ਼ਾ ਨਦੀ ਵਿਚ ਚੰਨ ਤਕ ਕੇ ਬੜੀ ਹੈਰਾਨ ਹੋਈ।

"ਤੂੰ ਏਥੇ ਨਾ ਆਇਆ ਕਰ" ਆਇਸ਼ਾ ਨੇ ਨੂਰੇ ਨੂੰ ਆਖਿਆ।

"ਕਿਉਂ?"

"ਕਿਤੇ ਪਰੀਆਂ ਤੈਨੂੰ ਵੀ ਨਾ ਚੁਕ ਖੜਨ – ਪਿੰਡ ਦੇ ਸਾਰੇ ਲੋਕੀ ਆਖਦੇ ਨੇ ਏਸ ਨਦੀ ਦੀਆਂ ਪਰੀਆਂ ਮੁੰਡਿਆਂ ਨੂੰ ਝਟ ਹੀ ਲੈ ਜਾਂਦੀਆਂ ਹਨ।"

"ਉਹ ਤੇ ਸੁਹਣਿਆਂ ਨੂੰ ਖੜਦੀਆਂ ਨੀ" ਨੂਰੇ ਨੇ ਆਖਿਆ।

"ਤੂੰ ਵੀ ਤੇ ਸੁਹਣਾ ਏਂ" ਆਇਸ਼ਾ ਨੇ ਉੱਤਰ ਦਿੱਤਾ।

"ਪਰ ਉਹ ਸ਼ਜ਼ਾਦਿਆਂ ਨੂੰ ਲੈ ਜਾਂਦੀਆਂ ਨੀ"

"ਤੂੰ ਵੀ ਸ਼ਜ਼ਾਦਾ ਏਂ ਨੂਰਿਆ! – ਹਰੇਕ ਪਿਆਰਾ ਮੁੰਡਾ ਸ਼ਜ਼ਾਦਾ ਨਹੀਂ ਹੁੰਦਾ ਕੀ?"

"ਚਲੋ ਹੁਣ ਚੱਲੀਏ"

"ਫੇਰ ਕੀ ਹੋਇਆ?" ਆਇਸ਼ਾ ਨੇ ਝੁਣਝੁਣੀ ਖਾ ਕੇ ਪੁਛਿਆ।

× × × ×

ਉਹ ਹੁਣ ਵੀ ਕੱਠੇ ਹੀ ਡੰਗਰ ਚਾਰਨ ਨਦੀ ਤੇ ਆਉਂਦੇ ਹੁੰਦੇ ਸਨ। ਖੇਡਦੇ, ਦਰਖਤਾਂ ਤੇ ਚੜ੍ਹਦੇ, ਮੋੜੇ ਲਾਉਂਦੇ। ਕਦੇ ਉਹ ਚੋਖਾ ਚਿਰ ਖੇਡ ਵਿਚ ਰੁੱਝੇ ਰਹਿੰਦੇ। ਉਨ੍ਹਾਂ ਦੇ ਡੰਗਰ ਨਦੀ ਵਿਚੋਂ ਦੀ ਪਾਰ ਲੰਘ ਜਾਂਦੇ। ਪਾਰਲੇ ਕੰਢੇ ਦਾ ਵੱਡਾ ਵੱਡਾ ਘਾ ਉਨ੍ਹਾਂ ਨੂੰ ਬਦੋ ਬਦੀ ਖਿਚ ਖੜਦਾ ਸੀ। ਜਦੋਂ ਖੇਡ ਕੇ ਹਟਦੇ ਤਾਂ ਡੰਗਰ ਪਾਰ ਦਿਖਾਈ ਦੇਂਦੇ। ਨੂਰਾ ਪਾਣੀ ਵਿਚ ਠਿੱਲ੍ਹਣ ਲਈ ਲੰਗੋਟਾ ਕਸਦਾ ਤਾਂ ਜੁ ਡੰਗਰਾਂ ਨੂੰ ਉਰਾਰ ਲੈ ਆਵੇ, ਪਰ ਆਇਸ਼ਾ ਆਖਦੀ :-

"ਨਦੀ ਵਿਚ ਨਾ ਕੁਦੀਂ ਨੂਰਿਆ ਵੇ, ਪਰੀਆਂ ਖਿੱਚ ਖੜਨਗੀਆਂ।"

"ਨਹੀਂ ਨ੍ਹੇਰਾ ਹੁੰਦਾ ਜਾ ਰਿਹਾ ਹੈ, ਬਾਕੀ ਦੇ ਵਾਗੀ ਸਭ ਟੁਰ ਗਏ ਨੀ, ਮੱਝਾਂ ਪਾਰ ਕਿਤੇ ਦੂਰ ਨਿਕਲ ਜਾਣਗੀਆਂ, ਮੈਨੂੰ ਠਿੱਲ੍ਹਣ ਦੇ ਆਇਸ਼ੀ।"

ਉਹ ਨਦੀ ਵਿਚ ਕੁੱਦ ਪੈਂਦਾ। ਪਾਣੀ ਦੇ ਤਿੱਖੇ ਵੇਗ ਨੂੰ ਚੀਰਦਾ ਤਰਦਾ ਲਗਾ ਜਾਂਦਾ। ਆਇਸ਼ਾ ਕੰਢੇ ਤੇ ਖਲੋਤੀ ਅੱਖਾਂ ਟਡ ਟਡ ਕੇ ਉਹਨੂੰ ਵਿੰਹਦੀ। ਜਦੋਂ ਕੋਈ ਛਲ ਨੂਰੇ ਨੂੰ ਉਤਾਂਹ ਉਭਾਰਦੀ ਤਾਂ ਆਇਸ਼ਾ ਦੇ ਸਾਗਰਾਂ ਵਿਚ ਵੀ ਜੁਆਰ ਭਾਟਾ ਆ ਜਾਂਦਾ। "ਹਾਏ" ਉਹਦੇ ਕਲੇਜਿਉਂ ਪੋਲੀ ਜਿਹੀ ਹੂਕ ਨਿਕਲ ਜਾਂਦੀ – "ਕਿਤੇ ਪਰੀਆਂ ਪ ਣੀ ਵਿਚੋਂ ਨਿਕਲ ਕੇ ਉਹਨੂੰ ਪਤਾਲ ਵਿਚ ਨਾ ਖਿਚ ਲੈ ਜਾਣ" ਉਹਦੀ ਜਿੰਦ ਬੈਂਤ ਵਾਂਗੂੰ

ਲਰਜ਼ਣ ਲਗ ਜਾਂਦੀ। ਪਰ ਜਦੋਂ ਨੂਰਾ ਮੱਝਾਂ ਠਿੱਲ੍ਹ ਕੇ ਕਿਸੇ ਮੱਝ ਤੇ ਬੈਠਾ ਉਰਾਰ ਆ ਜਾਂਦਾ ਤਾਂ ਉਹ ਸੂਰਜ ਦੀ ਪਹਿਲੀ ਕਿਰਣ ਨਾਲ ਖੁਲ੍ਹੀ ਕਲੀ ਵਾਂਗੂੰ ਖਿੜ ਜਾਂਦੀ।

ਇਕ ਦਿਨ ਮੀਂਹ ਪੈ ਕੇ ਹਟਿਆ ਸੀ। ਚਰਾਂਦ ਵਿਚ ਸਾਵੇ ਘਾ ਉਤੇ ਲੋਹੜਿਆਂ ਦਾ ਨਖਾਰ ਪਿਆ ਰੁਮਕਦਾ ਸੀ। ਪਹਾੜਾਂ ਤੋਂ ਆਏ ਗੇਰਵੇ ਪਾਣੀ ਨਾਲ ਨਦੀ ਅਰਗਵਾਨੀ ਸ਼ਰਾਬ ਦੀ ਭਰੀ ਬੋਤਲ ਵਾਂਗੂੰ ਡੁਕੇ ਡਕ ਉਛਲੀ ਜਾਂਦੀ ਸੀ। ਅਜ ਨੂਰਾ ਤੇ ਆਇਸ਼ਾ ਚਰਾਂਦ ਵਿਚ ਬੜੇ ਖੇਡੇ। ਪਾਰਲੇ ਕੰਢੇ ਦਾ ਗੋਡੇ ਗੋਡੇ ਲਿਸ਼ਕਦਾ ਸੁਆਂਕ ਡੰਗਰਾਂ ਨੂੰ ਮਾਨੋਂ ਵਾਜਾਂ ਪਿਆ ਮਾਰਦਾ ਸੀ। ਡੰਗਰ ਆਪਣੇ ਵਾਗੀ ਦੀ ਅੱਖ ਬਚਾ ਕੇ ਨਦੀ ਲੰਘ ਕੇ ਘਾ ਨੂੰ ਜਾ ਪਏ।

ਜਦੋਂ ਨੂਰੇ ਨੇ ਚਰਾਂਦ ਖਾਲੀ ਤਕੀ ਤਾਂ ਉਹਨੂੰ ਪਾਰ ਦਾ ਖ਼ਿਆਲ ਆਇਆ। ਉਹ ਦੋਵੇਂ ਭਜ ਕੇ ਕੰਢੇ ਤੇ ਆਏ। ਡੰਗਰ ਸਾਰੇ ਹੀ ਓਧਰ ਪਏ ਚਰਦੇ ਸਨ।

ਨੂਰਾ ਕੁਦਣ ਲਈ ਤਿਆਰ ਹੋ ਖਲੋਤਾ। ਨਦੀ ਦਾ ਸ਼ੋਰ, ਘੁੰਮਣ ਘੇਰੀਆਂ, ਮੱਛਾਂ ਵਰਗੀਆਂ ਲਹਿਰਾਂ ਦਾ ਉਭਾਰ - ਆਇਸ਼ਾ ਤਕ ਤਕ ਮੂੰਹ ਵਿਚ ਉਂਗਲਾਂ ਪਈ ਪਾਂਦੀ ਸੀ:-

"ਨਾ ਜਾਹ ਨੂਰਿਆ – ਅਜ ਨਾ ਜਾਹ, ਵੇਖ ਪੱਤਣ ਤੇ ਅਜ ਮੁਹਾਣਿਆਂ ਬੇੜੀਆਂ ਵੀ ਨਹੀਂ ਜੇ ਠਿੱਲ੍ਹੀਆਂ – ਡੰਗਰ ਆਪੀਂ ਮੁੜ ਆਉਣਗੇ।"

"ਨਹੀਂ ਠਿੱਲ੍ਹਣ ਦੇ ਮੈਨੂੰ – ਮੈਂ ਅਜ ਪਰੀਆਂ ਕੋਲ ਜਾਵਾਂਗਾ" ਨੂਰੇ ਠਠੇ ਨਾਲ ਆਖਿਆ, ਤੇ ਉਹ ਕੁਦ ਪਿਆ।

ਆਇਸ਼ਾ ਦਾ ਦਿਲ ਜ਼ੋਰ ਜ਼ੋਰ ਦੀ ਧੜਕ ਰਿਹਾ ਸੀ। ਅਜ ਦੇ ਤਿੱਖੇ ਵੇਗ ਨਾਲ ਨੂਰੇ ਦਾ ਸਖ਼ਤ ਟਾਕਰਾ ਪਿਆ ਹੁੰਦਾ ਸੀ, ਉਹਦੇ ਡੌਲੇ ਸੁੰਨ ਹੋ ਗਏ ਤੇ ਸਰੀਰ ਜੰਮ ਗਿਆ। ਜਦੋਂ ਕੋਈ ਛੱਲ ਨੂਰੇ ਨੂੰ ਉਤਾਂਹ ਉਭਾਰਦੀ, ਤਾਂ ਆਇਸ਼ਾ ਬਿਜਲੀ ਵਾਂਗ ਲਰਜ਼ ਕੇ ਦੋਹਾਂ ਹਥਾਂ ਨਾਲ ਆਪ-

ਣੀਆਂ ਗਲ੍ਹਾਂ ਨੂੰ ਨਪਦੀ। ਨੂਰਾ ਅਜੇ ਮਸਾਂ ਵਿਚਾਲੇ ਪਹੁੰਚਿਆ ਸੀ ਕਿ ਇਕ ਘੁੰਮਣ-ਘੇਰੀ ਗੜਗੜ ਕਰਦੀ ਪੈਦਾ ਹੋਈ। ਨੂਰਾ ਵਲਗਣ ਵਿਚ ਫਸ ਗਿਆ। ਪਹਿਲਾਂ ਛੱਲ ਨੇ ਉਹਨੂੰ ਉਤਾਂਹ ਉਭਾਰਿਆ ਮੁੜ ਨਾਲ ਹੀ ਅੰਦਰ ਨਿਘਾਰ ਲਿਆ। ਆਇਸ਼ਾ ਦੇ ਸੀਨੇ ਵਿਚੋਂ ਅਨੋਖਾ ਡਬੋਲ ਉਠਿਆ, ਨੂਰੇ ਦਾ ਵਜੂਦ ਮੁੜ ਬਾਹਰ ਨਾ ਨਿਕਲਿਆ। "ਪਰੀਓ ਪਰੀਓ ਮੇਰਾ ਨੂਰਾ ਦੇ ਦਿਓ" ਆਇਸ਼ਾ ਦੀ ਬੇਖੁਦੀ ਵਿਚ ਇਕ ਚੀਕ ਨਿਕਲ ਗਈ ਤੇ ਉਹ ਭੁਆਟਨੀ ਖਾ ਕੇ ਭੋਂ ਤੇ ਢਹਿ ਪਈ।

× × × ×

ਅਗੇ ਵੀ ਬਰਸਾਤ ਦੀ ਰੁੱਤੇ ਏਸ ਨਦੀ ਵਿਚ ਆਰ ਪਾਰ ਹੁੰਦੇ ਕਈ ਡੁਬ ਚੁਕੇ ਸਨ। ਪਿੰਡ ਦੇ ਪੁਰਾਣੇ ਲੋਕਾਂ ਦਾ ਵਿਸ਼ਵਾਸ ਸੀ ਕਿ ਉਹਨਾਂ ਨੂੰ ਪਤਾਲ ਦੀਆਂ ਪਰੀਆਂ ਖਿਚ ਲੈ ਜਾਂਦੀਆਂ ਸਨ।

ਆਇਸ਼ਾ ਕਈ ਦਿਨ ਬਿਸਤਰੇ ਉਤੇ ਬਿਮਾਰ ਪਈ ਰਹੀ। ਪਰ ਉਹ ਸੁਤ-ਅਣੀਂਦਰੇ ਵਿਚ ਬੁੜਬੁੜਾਂਦੀ ਰਹੀ, "ਪਰੀਓ ਪਰੀਓ ਮੇਰਾ ਨੂਰਾ ਦੇ ਦਿਓ।"

ਕਈ ਦਿਨਾਂ ਮਗਰੋਂ ਉਹ ਰਾਜ਼ੀ ਵੀ ਹੋ ਗਈ – ਪਰ ਨਾ ਹੋਇਆਂ ਵਰਗੀ। ਸੰਝ ਸਵੇਰੇ ਉਹ ਨਦੀ ਦੇ ਕੰਢੇ ਤੇ ਜਾ ਪੁਜਦੀ । ਦਰਖ਼ਤਾਂ ਨੂੰ ਤਕਦੀ, ਪੰਛੀਆਂ ਨੂੰ ਤਕਦੀ, ਪੱਤਣੋ ਲਹਿੰਦੇ ਬੰਦਿਆਂ ਨੂੰ ਤਕਦੀ । ਮੁੜ ਕੰਢੇ ਤੇ ਖਲੋ ਕੇ ਆਖਦੀ, "ਪਰੀਓ ਪਰੀਓ ਮੇਰਾ ਨੂਰਾ ਦੇ ਦਿਓ"

ਜਦੋਂ ਦੂਰ ਪਰੇ ਮੋਟੇ ਮੋਟੇ ਬੱਦਲ ਨਦੀ ਦੇ ਪਾਣੀ ਨਾਲ ਲਗੇ ਵੇਖਦੀ ਤਾਂ ਉਹਨੂੰ ਖ਼ਿਆਲ ਆਉਂਦਾ ਕਿ ਬੱਦਲ ਲਹਿ ਕੇ ਥੱਲੇ ਪਰੀਆਂ ਦੇ ਦੇਸ਼ ਜਾ ਰਹੇ ਹਨ । ਉਹ ਵੀ ਉਹਨਾਂ ਨਾਲ ਹੀ ਪਤਾਲ ਨੂੰ ਚਲੀ ਜਾਵੇਗੀ, ਆਪਣੇ ਨੂਰੇ ਕੋਲ – ਉਹ ਬੱਦਲਾਂ ਵਲ ਭਜਦੀ ਪਰ ਉਹ ਪਰੇ-ਪਰੇ ਹੁੰਦੇ ਜਾਂਦੇ। ਉਹ ਹਫ ਕੇ ਮੁੜ ਆਉਂਦੀ।

ਕੰਢੇ ਤੇ ਖਲੋ ਕੇ ਕਿੰਨਾਂ ਚਿਰ ਏਧਰ ਓਧਰ ਤਕਦੀ ਰਹਿੰਦੀ ਕਿ ਕਿਤੇ ਕੋਈ ਪਰੀ ਉਹਨੂੰ ਦਿਸ ਪਵੇ। ਖੰਭਾਂ ਵਾਲੀ, ਉਡਨੇ ਵਾਲੀ, ਲੰਮੇ ਲੰਮੇ

ਵਾਲਾਂ ਵਾਲੀ।

ਇਕ ਦਿਨ ਪੱਤਣ ਤੇ ਬੇੜੀ ਉਤੋਂ ਕੁਝ ਸ਼ਹਿਰੀ ਕੁੜੀਆਂ ਲਥੀਆਂ। ਆਇਸ਼ਾ ਨੇ ਦੂਰੋਂ ਬੜੇ ਗਹੁ ਨਾਲ ਉਨ੍ਹਾਂ ਨੂੰ ਤਕਿਆ। ਉਨ੍ਹਾਂ ਦੀਆਂ ਝਿਲਮਿਲ ਝਿਲਮਿਲ ਕਰਦੀਆਂ ਸਾੜ੍ਹੀਆਂ ਉਹਨੂੰ ਖੰਭ ਜਾਪੇ ਤੇ ਲੰਮੀਆਂ ਲਮਕਦੀਆਂ ਗੁੱਤਾਂ ਤੋਂ ਉਹਦਾ ਵਿਸ਼ਵਾਸ ਹੋਰ ਵੀ ਦ੍ਰਿੜ੍ਹ ਹੋ ਗਿਆ। "ਪਰੀਆਂ" ਉਹ ਨਸ ਉਠੀ। ਹਫੀ ਹੋਈ ਦਾ ਸਾਹ ਟੁੱਟ ਰਿਹਾ ਸੀ।

"ਤੁਸੀ ਪਰੀਆਂ ਹੋ?" ਆਇਸ਼ਾ ਨੇ ਕੁੜੀਆਂ ਦੀ ਰਾਹ ਮੱਲ ਕੇ ਉਨ੍ਹਾਂ ਤੋਂ ਪੁੱਛਿਆ।

ਕੁੜੀਆਂ ਕੁਝ ਨਾ ਬੋਲੀਆਂ। ਉਸ ਵਲ ਵੇਖਣ ਲਗ ਪਈਆਂ। "ਦੱਸੋ ਵੀ ਤੁਸੀ ਪਰੀਆਂ ਹੋ – ਤੁਸੀ ਪਤਾਲ ਵਿਚੋਂ ਨਿਕਲੀਆਂ ਹੋ?"

"ਕਿਉਂ ਤੂੰ ਕੀ ਲੈਣਾ ਏਂ?" ਕੁੜੀਆਂ ਪੁਛਿਆ।

"ਮੇਰੇ ਨੂਰੇ ਨੂੰ ਤੁਸੀ ਲੈ ਗਈਆਂ ਸਾਓ – ਪਰੀਓ ਪਰੀਓ ਮੇਰਾ ਨੂਰਾ ਦੇ ਦਿਓ।"

ਕੁੜੀਆਂ ਉਹਨੂੰ ਝੱਲੀ ਸਮਝ ਕੇ ਹਸ ਪਈਆਂ।

---

V. Good.
V. NIRALI

# ਗੱਡੀ ਦੇ ਡੱਬੇ ਵਿਚ

"ਇਹ ਸਾਰਾ ਜਗ ਬ੍ਰਹਮ ਰੂਪ ਹੈ, ਮਨੁੱਖ, ਪਸ਼ੂ, ਪੰਛੀ,ਸਭ ਓਸੇ ਦੀ ਅੰਸ਼ ਹਨ, ਸਾਰਾ ਜਗ ਇਕੋ ਸਾਮਾਨ ਹੈ......" ਪੱਕੀ ਉਮਰ ਦੇ ਗੰਭੀਰ ਜਿਹੇ ਇਕ ਸਜਣ ਡੱਬੇ ਵਿਚ ਬੜੀਆਂ ਵਿਚਾਰ ਵਾਲੀਆਂ ਗਲਾਂ ਛੇੜੀ ਬੈਠਾ ਸੀ। ਉਸ ਦੇ ਮੱਥੇ ਉੱਤੇ ਚੰਦਨ ਦਾ ਲੇਪ ਤੇ ਹਥ ਵਿਚ ਮਾਲਾ ਸੀ। ਮੁਸਾਫ਼ਰਾਂ ਦਾ ਝੁਰਮਟ ਉਹਦੇ ਦੁਆਲੇ ਇਉਂ ਬੈਠਾ ਸੀ ਜੀਕਰ ਤਿਲੀਅਰ ਕਿਸੇ ਤਿਲਾਂ ਦੇ ਬੂਟੇ ਦੁਆਲੇ।

ਉਹ ਜਦੋਂ ਦੀ ਗੱਡੀ ਚੜ੍ਹੀ ਸੀ ਓਦੋਂ ਦੀ ਹੀ ਓਸੇ ਨੁਕਰੇ ਬੈਠੀ ਸੀ। ਹਰੇਕ ਨਵੇਂ ਸਟੇਸ਼ਨ ਉੱਤੇ ਨਵੇਂ ਚੜ੍ਹਦੇ ਮੁਸਾਫ਼ਰ ਉਹਦੇ ਲਈ ਕਿਸੇ ਆਸ ਵਾਂਗ ਆਉਂਦੇ ਤੇ ਨਿਰਾਸਤਾ ਵਾਂਗ ਉਹਦੇ ਡੱਬੇ ਵਿਚੋਂ ਲਹਿ ਜਾਂਦੇ। ਪਤਾ ਨਹੀਂ ਉਹ ਕਿਉਂ ਹਰੇਕ ਦਾ ਮੂੰਹ ਤਕਦੀ ਹੀ ਰਹਿ ਜਾਂਦੀ? ਓੜਕ ਉਸ ਦਾ ਧਿਆਨ ਮਾਲਾ ਵਾਲੇ ਸਜਣ ਦੀਆਂ ਗਲਾਂ ਤੇ ਜੁੜ ਗਿਆ। ਜਦੋਂ ਉਹਦਾ ਬਾਲ ਰੋਂਦਾ ਉਹ ਪਾਟੇ ਹੋਏ ਝੱਗੇ ਦੇ ਗਲਵੇਂ ਥਾਈਂ ਖਾਲੀ ਗੁਥਲੀ ਵਰਗਾ ਮੰਮਾ ਉਹਦੇ ਮੂੰਹ ਵਿਚ ਦੇ ਦੇਂਦੀ। ਬੱਚਾ ਦੁਹਾਂ ਹੱਥਾਂ ਵਿਚ ਥਣ

ਨੂੰ ਝੰਜੋੜਦਾ ਤੇ ਖਿਚ ਖਿਚ ਕੇ ਚੁੰਘਦਾ। ਪਤਾ ਨਹੀਂ ਉਹਦੇ ਮੂੰਹ ਵਿਚ ਕੋਈ ਦੁਧ ਦੀ ਤਿਪ ਜਾਂਦੀ ਵੀ ਸੀ ਕਿ ਨਹੀਂ ?

"ਕੋਈ ਬੁਰਾ ਭਲਾ ਨਹੀਂ, ਨਿੱਕਾ ਵਡਾ ਨਹੀਂ, ਸਭ ਓਸੇ ਦਾ ਪਸਾਰਾ ਹੈ ਸਭ ਨੂੰ ਇਕ ਸਮਾਨ ਸਮਝੋ......" ਮਾਲਾ ਵਾਲਾ ਸੱਜਣ ਵਿਚਾਰਾਂ ਪੇਸ਼ ਕਰਦਾ ਗਿਆ।

ਮਾਂ ਬੱਚੇ ਨੂੰ ਥਾਪੜ ਥਾਪੜ ਚੁਪ ਕਰਾਂਦੀ ਸੀ ਤਾਂ ਜੋ ਉਹ ਉਸ ਚੰਦਣ-ਲੇਪ ਮੱਥੇ ਵਾਲੇ ਦੀਆਂ ਗਲਾਂ ਸੁਣ ਸਕੇ। ਪਰ ਬੱਚਾ ਕਈ ਵਾਰ ਕੁਛੜ ਵਿਚ ਕੁਝ ਇਉਂ ਤੜਫਦਾ ਕਿ ਮੁਸਾਫ਼ਰਾਂ ਦਾ ਖ਼ਿਆਲ ਟੁਟ ਕੇ ਬੱਚੇ ਵਲ ਮੱਥੇ ਘੂਟੀਆਂ ਪਾ ਕੇ ਕਈ ਤਕਣ ਲਗ ਜਾਂਦੇ। ਗਰਮੀ ਦੀ ਰੁਤ ਵਿਚ ਤਿਹਾਇਆ ਬਾਲ ਭਲਾ ਕੀਕਰ ਚੁਪ ਕਰਦਾ।

"ਬ੍ਰਹਮ ਗਿਆਨੀ ਉਚ ਨੀਚ ਤੇ ਜਾਤ ਵਰਣ ਦੇ ਵਿਚਾਰ ਤੋਂ ਉੱਤੇ ਚਲਿਆ ਜਾਂਦਾ ਹੈ –" ਉਹ ਸੱਜਣ ਬੋਲਦਾ ਗਿਆ। ਪਰ ਮਾਂ ਮੁੜ ਮੁੜ ਲਲਚਾਈਆਂ ਅੱਖਾਂ ਨਾਲ ਮਾਲਾ ਵਾਲੇ ਸਜਣ ਦੀ ਠੰਢੀ ਝਜਰੀ ਵਲ ਪਈ ਤਕਦੀ ਸੀ। ਉਹ ਚਾਹੁੰਦੀ ਸੀ ਕਿ ਕਿਧਰੇ ਇਕ ਚੁਲੀ ਪਾਣੀ ਦੀ ਉਹਨੂੰ ਮਿਲ ਜਾਵੇ, ਤਾਂ ਜੋ ਬੱਚੇ ਦੇ ਬੁਲ੍ਹਾਂ ਨੂੰ ਲਾ ਕੇ ਉਹਨੂੰ ਚੁਪ ਕਰਾ ਸਕੇ, ਕਿਉਂਕਿ ਬੁਲ੍ਹ ਹਰੇ ਕਰਨ ਲਈ ਥਣਾਂ ਵਿਚ ਤੇ ਦੁਧ ਹੈ ਨਹੀਂ ਸੀ। ਓੜਕ ਜਦੋਂ ਬੱਚਾ ਬਹੁਤਾ ਹੀ ਰੋ ਪਿਆ ਤੇ ਉਪਦੇਸ਼ ਵਿਚ ਖਲਲ ਪੈਣ ਲਗ ਪਿਆ ਤਾਂ ਮਾਲਾ ਵਾਲੇ ਸੱਜਣ ਨੂੰ ਆਖਣਾ ਹੀ ਪਿਆ।

"ਬੀਬੀ ਬੱਚੇ ਨੂੰ ਚੁਪ ਕਰਾ"

"ਜੀ ਬਥੇਰਾ ਚੁਪ ਕਰਾਂਦੀ ਹਾਂ......ਹੁੰਦਾ ਨਹੀਂ"

"ਦੁਧ ਚੁੰਘਾ ਦੇ ਖਾਂ –" ਇਕ ਮੁਸਾਫ਼ਰ ਬੋਲਿਆ।

"ਮਾਂ ਨੇ ਖ਼ਾਮੋਸ਼ੀ ਨਾਲ ਇਕ ਦੋ ਵਾਰ ਮੁੜ ਝਜਰੀ ਵਲ ਝਾਕਿਆ ਤੇ ਆਂਹਦੀ – "ਜੀ ਤਿਹਾਇਆ ਹੈ"

ਮਾਲਾ ਵਾਲੇ ਸੱਜਣ ਨੇ ਝਜਰੀ ਨੂੰ ਉਤਲੇ ਗਿੱਲੇ ਕਪੜੇ ਨਾਲ ਚੰਗੀ ਤਰ੍ਹਾਂ ਢਕਿਆ ਤੇ ਬਿਨਾ ਕੋਈ ਹੋਰ ਗਲ ਕਰਨ ਦੇ ਉਪਦੇਸ਼ ਸ਼ੁਰੂ ਕਰ

ਦਿੱਤਾ, "ਸਭ ਜਗ ਏਕੋ ਸਮਾਨ ਹੈ – ਕੋਈ ਬੁਰਾ ਭਲਾ ਨਹੀਂ – ਸਭ ਓਸੇ ਦਾ ਪਸਾਰਾ ਹੈ – ਸਭ ਨੂੰ ਇਕੋ ਦ੍ਰਿਸ਼ਟੀ ਨਾਲ ਤਕੋ" ਗੱਡੀ ਤਿੱਖੀ ਜਾ ਰਹੀ ਸੀ।

ਮਾਂ ਨੂੰ ਝੁਨਝੁਨੀ ਜਿਹੀ ਆ ਗਈ। ਹੁਣ ਉਹ ਉਪਦੇਸ਼ ਨਹੀਂ ਸੀ ਸੁਣਦੀ ਸਗੋਂ ਬਾਰੀ ਥਾਈਂ ਬਾਹਰ ਪਈ ਤਕਦੀ ਸੀ। ਕੜਕਦੇ ਦੁਪਹਿਰੇ ਵਿਚ ਉਹਨੂੰ ਦੂਰ ਪਰੇ ਦਰਖਤਾਂ ਦੀਆਂ ਪਾਲਾਂ ਦੌੜਦੀਆਂ ਦਿੱਸ ਰਹੀਆਂ ਸਨ। ਧਰਤੀ ਵੀ ਪਿਛੇ ਨੂੰ ਭੱਜੀ ਜਾਂਦੀ ਸੀ। ਉਹਦਾ ਜੀ ਕੀਤਾ ਕਿ ਉਹ ਵੀ ਧਰਤੀ ਉੱਤੇ ਛਾਲ ਮਾਰ ਦੇਵੇ ਤੇ ਦੌੜ ਪਵੇ, ਝਾੜੀਆਂ ਨਾਲ, ਦਰਖਤਾਂ ਨਾਲ, ਪਾਣੀ ਦੇ ਭਰੇ ਹੋਏ ਖਾਲਾਂ ਨਾਲ, ਦੌੜ ਜਾਵੇ, ਕਿਧਰੇ ਨੂੰ ਦੌੜ ਉਠੇ।

× × × ×

ਉਹ ਜਦੋਂ ਦੀ ਗੱਡੀ ਚੜ੍ਹੀ ਸੀ ਨਾ ਉਸ ਕੁਝ ਖਾਧਾ ਸੀ ਨਾ ਪੀਤਾ। ਖਾਣ ਪੀਣ ਨੂੰ ਖ਼ਰੀਦਣ ਲਈ ਵੀ ਤੇ ਉਹਦੇ ਕੋਲ ਕੁਝ ਹੈ ਨਹੀਂ ਸੀ। ਸੁਕੇ ਹੋਏ ਬੁਲ੍ਹ ਤੇ ਮੂੰਹ ਦੀ ਪਲਿੱਤਣ ਭੁੱਖ ਦਾ ਪਤਾ ਦੇ ਰਹੇ ਸਨ। ਉਤਲੇ ਫੱਟੇ ਉੱਤੇ ਸੁਤੇ ਮਾਰਵਾੜੀ ਤੇ ਮਾਰਵਾੜਨ ਉਠੇ। ਸੋਨੇ ਦੇ ਕੰਗਣਾਂ ਤੇ ਚੂੜੀਆਂ ਨਾਲ ਮਾਰਵਾੜਨ ਦੀਆਂ ਬਾਹਾਂ ਲੱਦੀਆਂ ਪਈਆਂ ਸਨ। ਅੱਖਾਂ ਉੱਖਾਂ ਮਲਦੀ ਮਾਰਵਾੜਨ ਨੇ ਪਲ ਕੁ ਮਗਰੋਂ ਛਨਣ ਛਨਣ ਕਰਦੀਆਂ ਬਾਹਾਂ ਨਾਲ ਆਪਣਾ ਟਿਫਣ ਕੈਰੀਅਰ ਖੋਲ੍ਹਿਆ। ਘਿਉ ਵਿਚ ਤਲੀਆਂ ਹੋਈਆਂ ਪੂੜੀਆਂ ਤੇ ਭਾਜੀਆਂ ਦਾ ਉਸ ਪੋਣੇ ਉਤੇ ਢੇਰ ਲਾ ਦਿੱਤਾ।

ਮਾਂ ਦੀਆਂ ਨਿਗਾਹਾਂ ਬਦੋ ਬਦੀ ਉਧਰ ਨੂੰ ਉੱਠ ਪੈਂਦੀਆਂ ਸਨ। ਲਖਾਂ ਯਤਨ ਕਰ ਕਰ ਉਹ ਮਨ ਨੂੰ ਰੋਕਦੀ ਸੀ, ਪਰ ਭੁੱਖ ਦੀ ਇੰਤਹਾ ਨਾਲ ਡੋਲੀਆਂ ਹੋਈਆਂ ਅੱਖਾਂ ਕੀਕਰ ਰੁਕਦੀਆਂ! ਕਈ ਵਾਰ ਉਸ ਕੋਲੋਂ ਪੂੜੀਆਂ ਨੂੰ ਤੱਕ ਕੇ ਘੁਟ ਜਿਹਾ ਆ ਮੁਹਾਰਾ ਅੰਦਰ ਨੂੰ ਨਿਘਾਰ ਹੋ ਜਾਂਦਾ ਸੀ।

ਉੱਤੇ ਪੂੜੀਆਂ ਖਾਂਦੇ ਮਾਰਵਾੜੀ ਜੋੜੇ ਦੇ ਹੇਠਲੇ ਫੱਟੇ ਉੱਤੇ ਦੋ ਨੌ-ਜੁਆਨਾਂ ਵਿਚ ਬਹਿਸ ਛਿੜੀ ਹੋਈ ਸੀ।

"ਇਹ ਜੰਗ ਦੁਨੀਆ ਦਾ ਨਕਸ਼ਾ ਬਦਲ ਦੇਵੇਗਾ" ਇਕ ਬੋਲਿਆ।

"ਕੀ ਹੋਵੇਗਾ ?" ਦੂਜੇ ਨੇ ਪੁੱਛਿਆ।

"ਓੜਕ ਰੂਸ ਦੀ ਜਿੱਤ ਹੋਵੇਗੀ – ਤੇ ਸਾਰੀ ਦੁਨੀਆ ਤੇ ਬਾਲਸ਼-ਵਿਜ਼ਮ ਫੈਲ ਜਾਵੇਗਾ – ਸਭ ਦੁਨੀਆ ਇਕ ਬਰਾਬਰ ਹੋ ਜਾਵੇਗੀ"

ਬੁਰਕੀ ਖਾਂਦੇ ਮਾਰਵਾੜੀ ਨੇ ਰਤਾ ਕੁ ਧੌਣ ਠਾਂਹ ਨੂੰ ਕਰ ਕੇ ਬਹਿਸ ਵਾਲਿਆਂ ਨੂੰ ਤਕਿਆ।

"ਬਰੋਬਰੀ – ਸਾਰੇ ਗਰੀਬ ਅਮੀਰ ਇਕ ਸਮਾਨ – ਸਭ ਕੁਝ ਸਾਂਝਾ ਹੋ ਜਾਵੇਗਾ – ਸਭ ਕੁਝ"

ਭਾਜੀ ਨਾਲ ਭਰੀ ਹੋਈ ਪੂੜੀ ਮੂੰਹ ਵਿਚ ਪਾਂਦੇ ਮਾਰਵਾੜੀ ਨੇ ਮੱਥੇ ਤੇ ਵਟ ਪਾ ਕੇ ਆਖਿਆ, "ਊਂਹ"

ਮਾਰਵਾੜਨ ਨੇ ਪੁੱਛਿਆ "ਕਿਉਂ ਕੀ ਗਲ ਏ ?"

"ਕੁਝ ਤੇ ਨਹੀਂ" ਮਾਰਵਾੜ ਹੌਲੀ ਦੇਣੀ ਬੋਲਿਆ, "ਝੱਲੇ ਖਬਤੀ ਸੋਸ਼ਲਿਸਟ ਵਾਧੂ ਦੀ ਝਖ ਪਏ ਮਾਰਦੇ ਨੀ"

"ਸਭ ਜਗ ਇਕ ਸਮਾਨ ਹੋ ਜਾਵੇਗਾ – ਬਰੋਬਰ ਬਰੋਬਰ – " ਸੋਸ਼ਲਿਸਟ ਆਖਦਾ ਗਿਆ।

"ਸਭ ਜਗ ਇਕ ਸਮਾਨ ਹੋ ਜਾਵੇਗਾ – ਬਰੋਬਰ" ਸੋਸ਼ਲਿਸਟ ਦੇ ਇਹ ਵਾਕ ਸੁਣ ਕੇ ਮਾਂ ਕੰਬ ਗਈ। ਮਾਲਾ ਵਾਲੇ ਸਜਣ ਦਾ ਚਿਹਰਾ ਉਹਦੀਆਂ ਅੱਖਾਂ ਅਗੇ ਆ ਗਿਆ, ਜਿਹੜਾ ਕਿਸੇ ਪਿਛਲੇ ਸਟੇਸ਼ਨ ਤੇ ਉੱਤਰ ਚੁਕਾ ਸੀ। ਉਸ ਵੀ ਆਖਿਆ ਸੀ, "ਸਭ ਜਗ ਏਕ ਸਮਾਨ ਹੈ, ਇਕ ਦ੍ਰਿਸ਼ਟੀ ਨਾਲ ਸਭ ਨੂੰ ਤਕੋ" ਮੁੜ ਆਪਣੇ ਬੱਚੇ ਦੇ ਤਿਹਾਏ ਸੁਕੇ ਬੁਲ੍ਹ, ਤੇ ਮਾਲਾ ਵਾਲੇ ਦੀ ਝਜਰੀ ਮਾਂ ਦੀਆਂ ਅੱਖਾਂ ਵਿਚ ਘੁੰਮ ਰਹੀ ਸੀ। "ਕੀ ਇਹੋ ਜਿਹੀ ਬਰੋਬਰੀ ਦੁਨੀਆ ਉੱਤੇ ਆਵੇਗੀ – ਭਿਆਨਕ – ਡਰਾਉਣੀ" ਉਹ ਮਨ ਹੀ ਮਨ ਵਿਚ ਭੈ ਭੀਤ ਹੁੰਦੀ ਜਾਂਦੀ ਸੀ । ਮਾਰ-

ਵਾੜੀ ਜੋੜਾ ਉੱਤੇ ਰੋਟੀ ਖਾ ਰਿਹਾ ਸੀ।

ਇਕ ਅੰਨ੍ਹਾਂ ਮੰਗਤਾ "ਰੱਬ ਦੇ ਨਾਉਂ ਉੱਤੇ ਇਕ ਪੈਸਾ" ਆਖਦਾ ਮਾਂ ਅਗੋਂ ਦੀ ਲੰਘਿਆ। ਮਾਂ ਉਹਦੇ ਵਲ ਤਕਦੀ ਸੋਚ ਰਹੀ ਸੀ। "ਕੀ ਰੱਬ ਮੂਰਖ ਹੈ ਅੰਨ੍ਹਿਆਂ - ਐਵੇਂ ਰਬ ਰਬ ਪਿਆ ਕੂਕਦਾ ਏਂ..........." ਤੇ ਉਸ ਮੁੜ ਪੂੜੀਆਂ ਖਾਂਦੇ ਜੋੜੇ ਵਲ ਤਕਿਆ। ਉਹਦੀਆਂ ਅੱਖਾਂ ਮਾਨੋ ਆਖ ਰਹੀਆਂ ਸਨ, "ਅੰਨ੍ਹਿਆਂ ! ਰਬ ਨਾ ਤੇਰਾ ਹੈ ਨਾ ਮੇਰਾ - ਰੱਬ ਤਾਂ ਉਸ ਜੋੜੇ ਦਾ ਹੈ"

ਅੰਨ੍ਹੇ ਦੇ ਹੱਥ ਤੇ ਸਾਰੇ ਡੱਬੇ ਵਿਚੋਂ ਇਕ ਦੋ ਪੈਸੇ ਲੋਕਾਂ ਧਰ ਹੀ ਛਡੇ ਸਨ।

ਮਾਂ ਦੀਆਂ ਆਂਦਰਾਂ ਸੁਲਘ ਰਹੀਆਂ ਸਨ। ਉਹ ਮੁੜ ਮੁੜ ਪੂੜੀਆਂ ਖਾਂਦੇ ਜੋੜੇ ਵਲ ਤਕਦੀ ਸੀ। ਅੰਨ੍ਹੇ ਦੀਆਂ ਸਦਾਆਂ ਤੇ ਹੱਥ ਉੱਤੇ ਟਿਕਦੇ ਪੈਸਿਆਂ ਨੇ ਮਾਂ ਦੇ ਅੰਦਰ ਇਕ ਪ੍ਰੇਰਨਾ ਜਗਾ ਦਿੱਤੀ:-

"ਕੀ ਉਹ ਵੀ ਮੰਗ ਲਵੇ - ਹੱਥ ਅੱਡ ਕੇ...........ਨਹੀਂ ਮੰਗਣ ਨਾਲੋਂ ਤੇ ਮਰਨ ਚੰਗਾ........। ਨਹੀਂ ਉਹ ਨਹੀਂ ਮੰਗੇਗੀ - ਉਹ ਕਿਹੜੇ ਮੰਗਤੀ ਹੈ।" ਭੁੱਖ ਨਾਲ ਬਿਆਕਲ ਬੱਚੇ ਨੂੰ ਥਾਪੜਦੀ ਥਾਪੜਦੀ ਉਹ ਮੁੜ ਸੋਚਣ ਲਗ ਪਈ: -

"ਜੇ ਮੰਗਣਾ ਵੀ ਹੈ ਤਾਂ ਰਬ ਦੇ ਨਾਉਂ ਤੇ ਕਿਉਂ ਮੰਗਿਆ ਜਾਵੇ - ਰਬ ਅੰਨ੍ਹਾ ਹੈ - ਉਹਨੂੰ ਨਹੀਂ ਦਿਸਦੀ ਕਿਸੇ ਦੀ ਨਿੰਮੋਝੂਣਤਾ।"

ਮਾਰਵਾੜੀ ਤੇ ਮਾਰਵਾੜਨ ਨਾਲੇ ਖਾਂਦੇ ਤੇ ਨਾਲੇ ਘੁਸਰ ਮੁਸਰ ਕਰਦੇ ਪਰਸੰਨ ਪਏ ਹੁੰਦੇ ਸਨ। ਸੋਨੇ ਦੀਆਂ ਚੂੜੀਆਂ ਦੀ ਛਣਕਾਰ ਨਾਲ ਮਾਰ-ਵਾੜੀ ਦਾ ਮੂੰਹ ਭਖ਼ ਪੈਂਦਾ ਸੀ।

ਮਾਂ ਦੀਆਂ ਅੱਖਾਂ ਵਿਚ ਅਤਿ ਦੀ ਕਾਹਲ ਸੀ। ਉਹਦਾ ਮਨ ਬੇ-ਕਰਾਰ ਹੋ ਉਠਿਆ:-

'ਨਹੀਂ ਮੰਗਣੀ ਰੋਟੀ ਰਬ ਦੇ ਨਾਉਂ ਤੇ ਵੀ ਨਹੀਂ ਮੰਗਣੀ ਰੋਟੀ -" ਤੇ ਉਹ ਪਤਾ ਨਹੀਂ ਕਦੋਂ ਖੜੀ ਹੋ ਕੇ ਕੂਕ ਉਠੀ, "ਰੋਟੀ ਰਬ ਦੇ ਨਾਉਂ ਤੇ

..........ਨਹੀਂ – ਨਹੀਂ ਨਹੀਂ''

ਸਾਰੇ ਡੱਬੇ ਵਿਚ ਸਨਾਟਾ ਛਾ ਗਿਆ। ਲੋਕੀਂ ਉਹਦੇ ਵਲ ਝਾਕਦੇ ਸੋਚ ਰਹੇ ਸਨ ਕਿ ਇਹਨੂੰ ਕੀ ਹੋ ਗਿਆ।

ਮਾਂ ਢਲਕੇ ਬੱਚੇ ਨੂੰ ਕੁਛੜੇ ਮਾਰੀ ਹੁਣ ਖ਼ਾਮੋਸ਼ ਖੜੀ ਸੀ ਉਹਦੇ ਮੰਮੇ ਝੱਗਿਓਂ ਬਾਹਰ ਲਮਕ ਰਹੇ ਸਨ। ਬੱਚਾ ਮੁੜ ਮੁੜ ਉਨ੍ਹਾਂ ਨੂੰ ਹੱਥਾਂ ਵਿਚ ਪਪੋਲਦਾ ਸੀ। ਉਸ ਨੂੰ ਪਤਾ ਨਹੀਂ ਸੀ ਕਿ ਉਸ ਤੋਂ ਕੀ ਆਖਿਆ ਗਿਆ ਹੈ।

ਉਤੋਂ ਪੂੜੀਆਂ ਖਾਂਦਾ ਮਾਰਵਾੜੀ ਆਖ ਰਿਹਾ ਸੀ, "ਝੱਲੀ ਹੈ ਝੱਲੀ, ਪੁਲਸ ਦੇ ਹਵਾਲੇ ਕਰ ਦਿਓ''

ਅਗਲੇ ਸਟੇਸ਼ਨ ਤੇ ਜਦੋਂ ਗੱਡੀ ਖਲੋਤੀ ਤਾਂ ਮਾਂ ਦੂਹ ਸਪਾਹੀਆਂ ਵਿਚਕਾਰ ਬਾਹਰ ਲਿਜਾਈ ਜਾ ਰਹੀ ਸੀ।

---

# ਢਲਦੇ ਪਰਛਾਵੇਂ

ਬਿਮਾਰ ਕਿਰਪੂ ਚਮਿਆਰ ਨੇ ਮੰਜੇ ਤੋਂ ਉਠ ਕੇ ਬਾਹਰ ਤਕਿਆ। ਘੁਸਮੁਸਾ ਗਾੜ੍ਹੇ ਨ੍ਹੇਰੇ ਵਿਚ ਬਦਲ ਚੁਕਿਆ ਸੀ। ਪੰਛੀ ਕੋਈ ਵੀ ਕਿਸੇ ਬ੍ਰਿਛ ਉੱਤੇ ਨਹੀਂ ਸੀ ਬੋਲਦਾ। ਉਹ ਖਾਓ ਪੀਓ ਤੋਂ ਮਗਰੋਂ ਰਾਤ ਟਿਕਣ ਤੇ ਨਿਕਲ ਜਾਣਾ ਚਾਹੁੰਦਾ ਸੀ।

ਅਜ ਮਾਲਕ ਜੰਗਣ ਸਿੰਘ ਨੇ ਉਹਨੂੰ ਨੌਕਰੀਓਂ ਜੁਆਬ ਦੇ ਦਿੱਤਾ ਸੀ। ਭਲਾ ਬਿਮਾਰੀ ਵੀ ਕਿਸੇ ਦੇ ਵਸ ਦੀ ਗਲ ਏ? "ਅਖੇ ਕਿਰਪੂ ਤੂੰ ਦੂੰਹ ਮਹੀਨਿਆਂ ਤੋਂ ਬਿਮਾਰ ਲਗਾ ਆਉਂਦਾ ਏਂ – ਸਾਡਾ ਕੰਮ ਨਹੀਂ ਚਲਦਾ, ਅਸੀ ਹੋਰ ਨੌਕਰ ਰਖ ਲਾਂ ਗੇ।"

ਮਾਲਕ ਦੇ ਏਸ ਉੱਤਰ ਨੇ ਕਿਰਪੂ ਦੀ ਰਹਿੰਦੀ ਖੂੰਹਦੀ ਹਿੰਮਤ ਤੋੜ ਦਿੱਤੀ। ਉਹਦੇ ਭੂਹੀ ਭੂਹੀ ਕਰ ਕੇ ਜੋੜੇ ਪੈਸੇ ਉਹਦੀ ਬਿਮਾਰੀ ਤੇ ਲਗ ਚੁਕੇ ਸਨ। ਹੁਣ ਘਰ ਮੁੜਨ ਜੋਗਾ ਕਰਾਇਆ ਵੀ ਤੇ ਉਹਦੇ ਕੋਲ ਨਹੀਂ ਸੀ।

ਕਈ ਗਲਾਂ ਮੁੜ ਮੁੜ ਉਹਦੇ ਮਨ ਵਿਚ ਘੁੰਮ ਰਹੀਆਂ ਸਨ। ਕੀਕਰ

ਉਸ ਆਖਿਆ ਸੀ, "ਮਾਲਕ ਮੈਨੂੰ ਰਾਜ਼ੀ ਹੋ ਲੈਣ ਦਿਓ, ਮੈਂ ਕੰਮ ਦੀ ਕਸਰ ਪੂਰੀ ਕਰ ਦਿਆਂਗਾ।" ਨੌਕਰੀਉਂ ਹਟਾਏ ਜਾਣ ਦੇ ਡਰੋਂ ਕੀਕਰ ਉਹ ਬਿਮਾਰੀ ਦੇ ਮੁਢਲੇ ਦਿਨਾਂ ਵਿਚ ਖੇਤਾਂ ਵਿਚ ਪਾਣੀ ਲੁਆਉਂਦਾ ਰਿਹਾ, ਗੋਡੀ ਕਰਾਉਂਦਾ ਸੀ, ਕਦੇ ਵੀ ਮਾਲਕ ਦਾ ਆਖਾ ਨਾ ਮੋੜਿਆ...... ਤੇ ਬਿਮਾਰੀ ਵਿਗੜਦੀ ਗਈ। ਜਾਂਦੇ ਜਾਂਦੇ ਕਿਰਪੂ ਦੇ ਅੰਦਰ ਇਹ ਗਲਾਂ ਘੁੰਮਦੇ ਖਰਾਸ ਦੇ ਪੁੜਾਂ ਵਾਂਗ ਭੌਂ ਰਹੀਆਂ ਸਨ।

ਆਖ਼ਰਾਂ ਦੀ ਪੋਹ ਦੀ ਰਾਤ ਮਾਨੋ ਪ੍ਰਣ ਕਰ ਚੁਕੀ ਸੀ ਕਿ ਸਭ ਕਾਸੇ ਨੂੰ ਮੁੰਜਮਦ ਕਰ ਕੇ ਛਡਾਂਗੀ। ਟੁੱਟੀ ਜੁੱਤੀ, ਗੋਡਿਆਂ ਤੀਕਰ ਧੋਤੀ, ਅਧੋਰਾਣੇ ਜਿਹੇ ਮੈਲੇ ਖੇਸ ਦੀ ਬੁੱਕਲ ਵਿਚ ਕਿਰਪੂ ਸੁੱਤੀ ਬਸਤੀਉਂ ਬਾਹਰ ਨਿਕਲ ਗਿਆ। ਸਰੀਰ ਦੀ ਸਤਿਆ ਦੂਹ ਮਹੀਨਿਆਂ ਦੀ ਬਿਮਾਰੀ ਨੇ ਚੂਸ ਘੱਤੀ ਸੀ। ਕਾਲੀ ਰਾਤ ਉਹਨੂੰ ਮਾਲ ਗੱਡੀ ਦੇ ਐਂਜਣ ਵਾਂਗ ਭਾਸਦੀ ਸੀ, ਜਿਹੜਾ ਮਾਨੋਂ ਉਹਦੇ ਉਤੋਂ ਦੀ ਲੰਘ ਜਾਏਗਾ।

ਉਹਨਾਂ ਮੁਰੱਬਿਆਂ ਵਿਚੋਂ ਦੀ ਜਿਥੇ ਉਸ ਕੜਕਦੀਆਂ ਧੁਪਾਂ ਵਿਚ ਦਸਾਂ ਵਰ੍ਹਿਆਂ ਤੋਂ ਹਲ ਵਾਹੇ, ਪਾਣੀ ਲਾਏ, ਗੋਡੀਆਂ ਦਿਤੀਆਂ, ਕਰਾਹ ਵਗਾਏ, ਉਹ ਹੌਲੀ ਹੌਲੀ ਲੰਘ ਰਿਹਾ ਸੀ।

ਕਪਾਹ ਦੀਆਂ ਪੱਤੀਆਂ ਰਾਤ ਦੀ ਗਿੱਲ ਨਾਲ ਭਿਜਣੀਆਂ ਸ਼ੁਰੂ ਹੋ ਗਈਆਂ। ਕਿਰਪੂ ਦਾ ਬੀਜਿਆ ਤੋਰੀਆ ਫਲੀਆਂ ਨਾਲ ਲਦਿਆ ਹੋਇਆ ਧਰਤੀ ਉਤੇ ਖਾਮੋਸ਼ ਵਿਛਿਆ ਪਿਆ ਸੀ। ਕਮਾਦ ਵਿਚ ਕੋਈ ਰੌਲਾ ਨਹੀਂ ਸੀ, ਕਿਰਪੂ ਸਭ ਕਾਸੇ ਵਲ ਅਖਾਂ ਪਾੜ ਪਾੜ ਤਕਦਾ ਲੰਘਿਆ ਜਾਂਦਾ ਸੀ। ਮਾਨੋ ਸਾਰੀਆਂ ਫਸਲਾਂ ਉਹਨੂੰ ਪੁਛ ਰਹੀਆਂ ਸਨ, "ਕਿਰਪੂ ਤੂੰ ਟੁਰ ਚਲਿਆ ਵੇਂ ?"

ਕਿਰਪੂ ਦਾ ਰੋਣ ਤੇ ਚਿਤ ਕਰਦਾ ਸੀ, ਪਰ ਉਸ ਕੋਲੋਂ ਰੋਣ ਵੀ ਤੇ ਸੀ ਹੁੰਦਾ। ਇਕ ਸਮੁੰਦਰ ਜਿਹਾ ਗਲ ਵਿਚ ਉਮਡ ਕੇ ਵਿਚੇ ਰੁਕ ਜਾਂਦਾ ਸੀ।

ਤਰੇਲ ਤੁਪਕੇ ਬੋਝਲ ਹੋ ਕੇ ਪੱਤੀਆਂ ਦੀਆਂ ਨੋਕਾਂ ਤੇ ਆ ਚਮਕੇ।

ਤਾਰਿਆਂ ਦੀ ਲੋਅ ਵਿਚ ਉਹਨੂੰ ਇਉਂ ਭਾਸਦਾ ਸੀ ਜੀਕਰ ਸਾਰੀਆਂ ਪੈਲੀਆਂ ਦੀਆਂ ਫ਼ਸਲਾਂ ਉਸ ਵਗੇ ਜਾਂਦੇ ਨੂੰ ਤਕ ਕੇ ਭੁਸ ਭੁਸ ਕਰਦੀਆਂ ਹੰਝੂ ਕੇਰ ਰਹੀਆਂ ਹੋਣ। ਠੰਢ ਅਤਿ ਦੀ ਉਤਰ ਆਈ। ਟਾਹਣੀਆਂ ਦੇ ਪੱਤਰ, ਵਣਾਂ ਦੀਆਂ ਲਗਰਾਂ ਤੇ ਕਰੀਰਾਂ ਦੀਆਂ ਕਰੂੰਬਲਾਂ ਉੱਤੇ ਚਿੱਟਾ ਕੋਰਾ ਜੰਮ ਗਿਆ। ਕਿਰਪੂ ਦੀ ਬੁੱਕਲ ਉਤੋਂ ਗਿਲੀ ਹੋ ਗਈ ਸੀ। ਉਹਦੀਆਂ ਮੁਛਾਂ ਵਿਚ ਜੰਮਿਆ ਹੋਇਆ ਕੱਕਰ ਨਿਘੇ ਸਾਹਾਂ ਨਾਲ ਪੰਘਰ ਪੰਘਰ ਦਾੜ੍ਹੀ ਦੀਆਂ ਨੋਕਾਂ ਤੇ ਤੁਪਕੇ ਬਣ ਕੇ ਲਮਕਿਆ ਹੋਇਆ ਸੀ। ਸੁਭਾਵਕ ਉਹਨੂੰ ਖ਼ਿਆਲ ਆਇਆ ਕਿ ਉਹਦਾ ਘਰ ਪੂਰੇ ਸੌ ਮੀਲਾਂ ਤੇ ਹੈ ਤੇ ਉਹਦਾ ਮੂੰਹ ਅੱਡਿਆ ਰਹਿ ਗਿਆ।

ਪੰਛੀ ਸਾਰਾ ਦਿਨ ਦਾਣਾ ਦੁਣਕਾ ਚੁਗ ਕੇ ਜਦੋਂ ਆਹਲਣਿਆਂ ਨੂੰ ਮੁੜਦੇ ਹਨ ਤਾਂ ਉਦੋਂ ਇਕ ਖ਼ਾਸ ਚਾਉ ਉਹਨਾਂ ਦੀ ਉਡਾਰੀ ਵਿਚ ਹੁੰਦਾ ਹੈ, ਬਚਿਆਂ ਨੂੰ ਮਿਲਣ ਦਾ – ਚੂੰ ਚੂੰ ਕਰਦੇ ਬੋਟਾਂ ਦੀਆਂ ਚੁੰਝਾਂ ਵਿਚ ਚੋਗਾ ਪਾਉਣ ਦਾ।

ਘਰ ਨੂੰ ਮੁੜਨ ਵੇਲੇ ਇਹੋ ਜਿਹਾ ਹਲੋਰਾ ਕਿਰਪੂ ਦੇ ਹਿਰਦੇ ਨੇ ਮਾਰਿਆ। ਬਿਮਾਰੀ ਦੇ ਕੁਟੇ ਹਡ ਕੜਕੇ ਤੇ ਨਾੜਾਂ ਵਿਚ ਪੁਰਾਣਾ ਲਹੂ ਚਾਲੂ ਹੋ ਗਿਆ। ਉਹ ਦਿਨ ਉਹਦੇ ਸੁਫਨਿਆਂ ਵਿਚ ਭੌਣ ਲਗੇ ਜਦੋਂ ਉਹ ਜੰਗਣ ਸਿੰਘ ਕੋਲ ਨੌਕਰੀ ਲਈ ਗਿਆ ਸੀ। ਜੰਗਣ ਸਿੰਘ ਨੂੰ ਲਫਟੈਨੀਓਂ ਰੀਟਾਇਰ ਹੋਣ ਤੇ ਨੀਲੀ ਬਾਰ ਵਿਚ ਸਰਕਾਰੋਂ ਚਾਰ ਮੁਰੱਬੇ ਮਿਲੇ ਸਨ। ਮੁਰੱਬੇ ਕਾਹਦੇ, ਜੰਗਲ ਹੀ ਜੰਗਲ ਪਿਆ ਸੀ।

"ਨੌਕਰੀ......?" ਜੰਗਣ ਸਿੰਘ ਬੋਲਿਆ।

"ਜੀ ਹਾਂ" ਕਿਰਪੂ ਨੇ ਆਖਿਆ।

"ਦਸ ਰੁਪਈਏ ਮਹੀਨਾ ਹਾਲਾਂ ਦਿਆਂਗਾ"

"ਜੀ ਚੰਗਾ" ਭੁਖ ਦੇ ਦੁਖੋਂ ਘਰੋਂ ਨਿਕਲੇ ਕਿਰਪੂ ਨੂੰ ਹੋਰ ਕੀ ਲੋੜੀਦਾ ਸੀ। ਚਹੁੰ ਮੁਰੱਬਿਆਂ ਦਾ ਜੰਗਲ ਭਾਵੇਂ ਸਾਹਮਣੇ ਸੀ ਪਰ ਕਿਰਪੂ ਦੇ ਹਿਰਦੇ ਵਿਚ ਹਿੰਮਤ ਦਾ ਸਾਗਰ ਉਮੁਲ ਪਿਆ। ਬੜੇ ਕਾਮੇ

ਜੰਗਲ ਦੀ ਕਟਾਈ ਉਤੇ ਲਗਦੇ ਪਰ ਜੰਗਣ ਸਿੰਘ ਦੇ ਕਰੜੇ ਸੁਭਾਓ ਅਗੇ ਕੋਈ ਦਮ ਨਾ ਮਾਰਦਾ। ਕੋਈ ਦੋ ਦਿਨ, ਕੋਈ ਚਾਰ ਦਿਨ, ਛੇਕੜ ਕੋਈ ਹਫਤਾ ਕਟਾਈ ਕਰ ਕੇ ਖਿਸਕ ਜਾਂਦਾ। ਜੰਗਣ ਸਿੰਘ ਇਉਂ ਹਟਣ ਵਾਲਿਆਂ ਦੀਆਂ ਦਿਹਾੜੀਆਂ ਮਾਰ ਲੈਂਦਾ ਹੁੰਦਾ ਸੀ।

ਪਰ ਕਿਰਪੂ ਦਾ ਕੁਹਾੜਾ ਸਾਰਾ ਦਿਨ ਵਗਦਾ ਰਹਿੰਦਾ। ਅਧੀ ਰਾਤੀਂ ਕਿਰਪੂ ਕੰਮ ਤੇ ਆ ਲਗਦਾ ਤੇ ਸ਼ਾਮੀਂ ਘੁਸਮੁਸੇ ਵਿਚ ਮੁੜਦਾ। ਉਹ ਮਾਲਕ ਦੀਆਂ ਝਿੜਕਾਂ ਝੰਬਾਂ ਸਹਿੰਦਾ ਕਰੜੇ ਜਿਗਰੇ ਨਾਲ ਲਾਂਘਾ ਲੰਘਾਉਂਦਾ ਗਿਆ।

ਜਦੋਂ ਜੰਗਲ ਕਟਿਆ ਗਿਆ, ਧਰਤੀ ਪੱਧਰੀ ਹੋ ਗਈ ਤਾਂ ਕਿਰਪੂ ਦੇ ਹੱਥ ਕੁਹਾੜੇ ਦੀ ਥਾਂ ਕਹੀ ਆ ਗਈ। ਖਾਲ ਪੁੱਟੇ ਜਾਣ ਲਗੇ ਤੇ ਵੱਟਾਂ ਕਢੀਆਂ ਗਈਆਂ। ਪਰ ਜੰਗਣ ਸਿੰਘ ਕਦੇ ਖੁਸ਼ ਨਾ ਹੁੰਦਾ। ਉਹਦਾ ਖ਼ਿਆਲ ਸੀ ਕਿ ਖੁਸ਼ ਹੋਇਆਂ ਕਾਮੇ ਘਟ ਕੰਮ ਕਰਨ ਲਗ ਪੈਂਦੇ ਹਨ।

ਕਿਰਪੂ ਦਾ ਦਿਲ ਕਈ ਵਾਰ ਘਰ ਪਤਨੀ ਤੇ ਬਚਿਆਂ ਨੂੰ ਮਿਲਣ ਤੇ ਕਰਦਾ। ਉਹ ਛੁਟੀ ਮੰਗਦਾ ਪਰ ਜੰਗਣ ਸਿੰਘ ਤਨਖ਼ਾਹ ਵਧਾਉਣ ਦੇ ਲਾਰਿਆਂ ਨਾਲ ਕਿਰਪੂ ਦਾ ਇਰਾਦਾ ਟਾਲ ਦੇਂਦਾ। ਕਿਰਪੂ ਸੋਚ ਲੈਂਦਾ ਹੁੰਦਾ ਸੀ, "ਚਲੋ ਹੁਣ ਛੁਟੀ ਨਾ ਸਹੀ – ਤਨਖ਼ਾਹ ਵਧ ਜਾਏਗੀ ਤੇ ਕੁਝ ਪੈਸੇ ਜੁੜ ਜਾਣਗੇ, ਮੁੜ ਇਕੱਠਾ ਹੀ ਘਰ ਜਾਵਾਂਗਾ" ਪਰ ਨਾ ਕਦੇ ਤਨਖ਼ਾਹ ਵਧੀ ਤੇ ਨਾ ਕਿਰਪੂ ਨੂੰ ਛੁਟੀ ਮਿਲੀ।

ਕਿਰਪੂ ਨੂੰ ਕਾਂਬਾ ਛਿੜ ਪਿਆ। ਕੜਕਦੇ ਸਿਆਲ ਦੀ ਰਾਤ ਦੀ ਸਾਂ ਸਾਂ ਉਹਨੂੰ ਇਉਂ ਜਾਪੀ ਜੀਕਰ ਗ਼ੈਬੋਂ ਉਹਦੇ ਕੰਨੀਂ ਵਾਜਾਂ ਪੈ ਰਹੀਆਂ ਹੋਣ। ਉਹਨੂੰ ਕੌਣ ਪੁਕਾਰ ਰਿਹਾ ਹੈ? ਉਹ ਖਲੋ ਖਲੋ ਸੁਣਦਾ ਸੀ। ਉਹਦਾ ਦਿਲ ਜ਼ੋਰੀਂ ਜ਼ੋਰੀਂ ਧੜਕਣ ਲਗਾ ਤੇ ਉਹਨੂੰ ਇਉਂ ਪ੍ਰਤੀਤ ਹੋਇਆ ਜੀਕਰ ਉਹਦੇ ਮਗਰ ਕੋਈ ਭਜਿਆ ਆਉਂਦਾ ਹੁੰਦਾ ਹੈ।

"ਖਬਰੇ ਜੰਗਣ ਸਿੰਘ ਮਗਰ ਮਗਰ ਆ ਰਿਹਾ ਹੈ" ਉਸ

ਸੋਚਿਆ, "ਆ ਕਿਰਪੂ ਮੁੜ ਆ। ਤੂੰ ਬਿਮਾਰ ਏਂ, ਮੈਂ ਤੇਰਾ ਇਲਾਜ ਕਰਾਵਾਂਗਾ। ਤੇਰੀ ਵਹੁਟੀ ਤੇ ਬਚਿਆਂ ਨੂੰ ਸਦ ਦੇਂਦਾ ਹਾਂ। ਤੂੰ ਮੇਰੇ ਘਰ ਹੀ ਰਹੁ। ਜਿੰਨਾ ਚਿਰ ਤੂੰ ਰਾਜ਼ੀ ਨਹੀਂ ਹੁੰਦਾ ਤੇਰੀ ਨੌਕਰੀ ਉਵੇਂ ਰਹੇਗੀ।"

ਮਨੁੱਖ ਦਿਲ ਦੇ ਜਵਾਰ ਭਾਟਿਆਂ ਦਾ ਵੀ ਕੋਈ ਅੰਤ ਨਹੀਂ ਆਉਂਦਾ। ਕਈ ਵਾਰ ਮੁਸੀਬਤਾਂ ਵਿਚੋਂ ਨਿਕਲ ਕੇ ਦਿਲ ਸੁੱਖਾਂ ਦੇ ਸੁਫਨੇ ਘੜਨ ਲਗ ਜਾਂਦਾ ਹੈ। ਕਿਰਪੂ ਨੂੰ ਜੰਗਣ ਸਿੰਘ ਦਾ ਮਤਾਰ ਉਹਨੂੰ ਮੋੜਣ ਲਈ ਆਉਣ ਦਾ ਖ਼ਿਆਲ ਇਉਂ ਆਇਆ ਜੀਕਰ ਕੁਝਿੱਤਣਾਂ ਵਿਚ ਕਿਸੇ ਨੂੰ ਅਮ੍ਰਿਤ ਦਾ ਘੁਟ ਮਿਲ ਗਿਆ ਹੁੰਦਾ ਹੈ। ਪਰ ਇਹ ਸਥਿਰ ਰਹਿਣ ਵਾਲੀ ਖ਼ਾਬ ਥੋੜੇ ਸੀ। ਇਹ ਤਾਂ ਤਸੱਵਰਾਂ ਦੀ ਘੜੀ ਹੋਈ ਦੁਨੀਆ ਸੀ, ਜਿਹੜੀ ਪਥਰਾਂ ਨਾਲ ਵਜਦੀ ਸ਼ੀਸ਼ਿਆਂ ਦੀ ਟੋਕਰੀ ਵਾਂਗ ਭਜ ਕੇ ਠੀਕਰੀ ਠੀਕਰੀ ਹੋ ਗਈ।

ਪਹੁ ਫੁਟ ਚੁਕੀ ਸੀ। ਰਾਤ ਦੇ ਸਫ਼ਰ ਦਾ ਥਕਿਆ ਟੁਟਿਆ ਪਾਲੇ ਨਾਲ ਸੁੰਨ ਹੋਇਆ ਕਿਰਪੂ ਇਕ ਪਿੰਡ ਲਾਗਲੇ ਬੋਹੜ ਕੋਲ ਨਿੱਘੀ ਧੁਪ ਦੀ ਉਡੀਕ ਵਿਚ ਆਰਾਮ ਕਰਨ ਲਈ ਬਹਿ ਗਿਆ ਤੇ ਨਿਕਲਦੇ ਸੂਰਜ ਦੀ ਇੰਤਜ਼ਾਰ ਕਰਨ ਲਗਾ।

ਮੁਸੀਬਤਾਂ ਦੇ ਖ਼ਿਆਲ ਮਨੁੱਖ ਨੂੰ ਮੁਸੀਬਤਾਂ ਜਿੰਨਾਂ ਹੀ ਦੁਖੀ ਕਰ ਦੇਂਦੇ ਹਨ। ਦੁਨੀਆ ਬਣੀ ਜੁ ਖ਼ਿਆਲਾਂ ਦੀ ਹੋਈ। ਜਿਹੋ ਜਿਹਾ ਕੋਈ ਸੋਚੇਗਾ ਉਹੋ ਜਿਹੀ ਅਵਸਥਾ ਉਹਦੀ ਬਣਦੀ ਜਾਇਗੀ।

ਰਾਤ ਭਰ ਮੁੜ ਮੁੜ ਚੇਤੇ ਆਉਂਦੀਆਂ ਪੁਰਾਣੀਆਂ ਵਾਰਦਾਤਾਂ ਨੇ ਕਿਰਪੂ ਨੂੰ ਬੇ-ਕਰਾਰ ਕਰ ਘੱਤਿਆ ਸੀ। ਉਹ ਇਸ ਪਰਵਾਹ ਵਿਚੋਂ ਨਿਕਲ ਕੇ ਸੁਖ ਜਿਹਾ ਚਾਹੁੰਦਾ ਸੀ – ਕੋਈ ਖ਼ਿਆਲ ਨਾ ਆਵੇ ਜੰਗਣ ਸਿੰਘ ਦਾ, ਉਹਦੇ ਖੇਤਾਂ, ਬੰਨਿਆਂ ਤੇ ਪਿੰਡ ਦਾ – ਜਦ ਉਹਦੇ ਨਾਲ ਕੋਈ ਵਾਸਤਾ ਹੀ ਨਹੀਂ ਕਿਉਂ ਉਹਦੀਆਂ ਗਲਾਂ ਸੋਚ ਸੋਚ ਦੁਖੀ ਹੋਇਆ ਜਾਵੇ। ਹੁਣ ਮੈਂ ਆਜ਼ਾਦ ਹਾਂ ਕਿਸੇ ਦਾ ਨੌਕਰ ਥੋੜੇ ਹਾਂ – ਆਪਣੇ ਟੱਬਰ ਕੋਲ ਜਾ ਰਿਹਾ ਹਾਂ – ਤੇ ਉਹਦੀਆਂ ਅੱਖਾਂ ਚਮਕ ਪਈਆਂ। ਟੱਬਰ ਦੇ

ਖ਼ਿਆਲ ਦੇ ਨਾਲ ਹੀ ਉਹਨੂੰ ਆਪਣੀ ਧੀ ਚਿੰਤੀ ਚੇਤੇ ਆ ਗਈ।

"ਚਿੰਤੀ! ੧੧ ਵਰ੍ਹਿਆਂ ਦੀ ਹੋਵੇਗੀ – ਵਰ੍ਹੇ ਦੀ ਸੀ ਜਦੋਂ ਮੈਂ ਘਰੋਂ ਨਿਕਲਿਆ – ਉਹ ਹੁਣ ਕੇਡੀ ਹੋਵੇਗੀ – ਆਪਣੀ ਮਾਂ ਦਾ ਹਥ ਵਟਾਉਂਦੀ" ਤੇ ਉਹ ਆਮੁਹਾਰਾ ਮੁਸਕਰਾ ਪਿਆ।

ਸੂਰਜ ਅੱਗ ਦੇ ਭਬੂਕੇ ਵਾਂਗ ਪਰਦਾ ਪਾੜ ਕੇ ਨਿਕਲ ਆਇਆ। ਹਰਿਕ ਵਸਤ ਦੀ ਟੀਸੀ ਉਤੇ ਰਾਤ ਦਾ ਜੰਮਿਆਂ ਹੋਇਆ ਕੋਰਾ ਸੂਰਜੀ ਕਿਰਨਾਂ ਨਾਲ ਅਨਾਰਾਂ ਦੇ ਦਾਣਿਆਂ ਵਾਂਗ ਚਮਕਦਾ ਸੀ।

ਪਿੰਡ ਦੇ ਮੁੰਡਿਆਂ ਬੋਹੜ ਹੇਠਾਂ ਢਾਂਡਰੀ ਆ ਬਾਲੀ। ਇਕ ਦੋ ਤਿੰਨ ਤੇ ਉਹ ਕਿੰਨੇ ਹੀ ਹੋ ਗਏ।

"ਕੁਝ ਖੇਡੀਏ?" ਇਕ ਨੇ ਸਲਾਹ ਦਿੱਤੀ।

"ਕੀਕਰ?" ਦੂਜੇ ਪੁਛਿਆ।

"ਲੰਬੜ ਲੰਬੜ" ਤੀਜੇ ਆਖਿਆ।

"ਹਾਂ – ਹਾਂ – ਠੀਕ ਹੈ – ਠੀਕ ਹੈ" ਬਹੁਤੀਆਂ ਵਾਜਾਂ ਆਈਆਂ। ਸਵੇਰ ਦੀ ਚੜ੍ਹਦੀ ਧੁਪ ਵਿਚ ਬੁੱਕਲ ਮਾਰੀ ਬੈਠਾ ਕਿਰਪੂ ਮੁੰਡਿਆਂ ਵਲ ਤਕ ਰਿਹਾ ਸੀ।

ਇਕ ਲੰਬੜਦਾਰ ਬਣ ਗਿਆ। ਤੇ ਕੁਝ ਉਹਦੇ ਨੌਕਰ। ਲੰਬੜਦਾਰ ਇਕ ਥੜੇ ਤੇ ਬਹਿ ਗਿਆ ਜਿਹੜਾ ਇੱਟਾਂ ਦਾ ਬਣਿਆ ਹੋਇਆ ਸੀ।

"ਕੋਈ ਹੈ ਸ਼ਕੈਤ" ਲੰਬੜਦਾਰ ਰੁਅਬ ਨਾਲ ਬੋਲਿਆ।

"ਜੀ ਹਾਂ" ਮੁਖੀ ਕਾਮੇ ਨੇ ਅਗੇ ਵਧ ਕੇ ਕਿਹਾ।

"ਕੀ ਏ?"

"ਜੀ ਓਸ ਨੌਕਰ ਨੂੰ ਹਟਾ ਦੇਣਾ ਚਾਹੀਦਾ ਹੈ"

"ਲਿਆਓ – ਬੁਲਾਉ ਕਿਹੜਾ ਨੌਕਰ?" ਲੰਬੜ ਮੁੰਡੇ ਨੇ ਉਤਲੇ ਬੁਲ੍ਹ ਤੇ ਹਥ ਫੇਰਿਆ। ਮਾਨੋਂ ਮੁੱਛਾਂ ਨੂੰ ਗੇੜਾ ਦੇ ਰਿਹਾ ਸੀ।

ਨੌਕਰ ਫੜਿਆ ਹੋਇਆ ਆ ਗਿਆ ਤੇ ਲਿਆਉਣ ਵਾਲਾ ਬੋਲਿਆ "ਹਜ਼ੂਰ ਇਹ ਜ਼ਮੀਨਾਂ ਤੇ ਨਾ ਖਾਲਾ ਆਡ ਸਕਦਾ ਹੈ – ਨਾ ਰਾਤੀਂ

ਪਾਣੀ ਲਾਉਣ ਜਾਂਦਾ ਹੈ – ਨਾ ਏਸ ਕੋਲੋਂ ਕਹੀ ਵਾਹੀ ਜਾਂਦੀ ਹੈ – ਹਰ ਵੇਲੇ ਬਿਮਾਰੀ ਦਾ ਪਜ ਕਰਦਾ ਰਹਿੰਦਾ ਹੈ–"

"ਜੀ ਮੈਂ ਤੇ ਸਭ ਕੁਝ ਕਰਦਾ ਹਾਂ" ਦੇਸੀ ਬੋਲਿਆ।

"ਨਹੀਂ – ਹਰਾਮੀ! ਕਢ ਦਿਓ ਏਸ ਨੂੰ – ਕਢ ਦਿਓ – ਬਿਮਾਰੀ ਬਿਮੂਰੀ ਦਾ ਕੋਈ ਸੁਆਲ ਨਹੀਂ – ਕਢ ਦਿਓ" ਲੰਬੜਦਾਰ ਵਾਹੋ ਦਾਹੀ ਬੋਲਦਾ ਗਿਆ।

ਕਿਰਪੂ ਦੇ ਮੂੰਹ ਤੇ ਪਿਲੱਤਣ ਫਿਰ ਗਈ। ਲੰਬੜਦਾਰ ਉਹਨੂੰ ਜੰਗਣ ਸਿੰਘ ਪਰਤੀਤ ਦਿੱਤਾ ਜਿਹੜਾ ਉਹਨੂੰ ਧੱਕੇ ਮਾਰ ਕੇ ਆਪਣੇ ਘਰੋਂ ਕਢਦਾ ਪਿਆ ਸੀ, ਉਹ ਦਹਿਲ ਗਿਆ। ਜਿਨ੍ਹਾਂ ਖ਼ਿਆਲਾਂ ਵਿਚੋਂ ਉਹ ਲਖਾਂ ਯਤਨ ਨਿਕਲਣ ਦੇ ਕਰਦਾ ਸੀ ਮੁੜ ਸਾਰੀਆਂ ਮੁਸੀਬਤਾਂ ਇਕ ਇਕ ਕਰ ਕੇ ਉਹਦੇ ਅੰਦਰ ਚੱਕਰ ਲਾਉਣ ਲਗ ਪਈਆਂ। ਉਹ ਘਾਬਰ ਕੇ ਉਠ ਖਲੋਤਾ ਤੇ ਤੁਰ ਪਿਆ ਕਾਹਲੀ ਕਾਹਲੀ।

ਮੁੰਡੇ ਉਸ ਜਾਂਦੇ ਨੂੰ ਤਕ ਕੇ ਤਾੜੀਆਂ ਮਾਰਨ ਲਗ ਪਏ – ਉਹ ਗਿਆ ਉਹ ਗਿਆ – ਲੰਬੜਦਾਰ ਦਾ ਨੌਕਰ – ਜਾਹ – ਜਾਹ – ਨਿਕਲ ਜਾਹ – ਇਹ ਵਾਜਾਂ ਕਿੰਨੀ ਦੂਰ ਤੀਕਰ ਉਹਦਾ ਪਿੱਛਾ ਕਰਦੀਆਂ ਰਹੀਆਂ। ਉਹ ਕੰਨਾਂ ਵਿਚ ਉਂਗਲਾਂ ਠੋਕਦਾ ਸੀ ਕਿ ਉਹਨੂੰ ਕੁਝ ਸੁਣ ਨਾ ਸਕੇ।

ਉਹ ਹੁਣ ਬਹੁਤ ਥਕ ਚੁਕਿਆ ਸੀ। ਬਿਮਾਰੀ ਤੇ ਭੁਖ ਦੁਹਾਂ ਉਹਨੂੰ ਭੌਂਦਲਾ ਦਿੱਤਾ ਸੀ। ਇਕ ਪੱਕੀ ਸੜਕੇ ਉਹ ਤੁਰਿਆ ਜਾਂਦਾ ਸੀ। ਕਿਸੇ ਹਾਰਨ ਦੀ ਅਵਾਜ਼ ਉਹਦੇ ਕੰਨੀ ਪਈ। ਪਿੱਛੋਂ ਲਾਰੀ ਆ ਰਹੀ ਸੀ। ਕਿਰਪੂ ਨੇ ਬਾਂਹ ਦਿੱਤੀ, ਲਾਰੀ ਖਲੋ ਗਈ।

"ਕਿੱਥੇ ਜਾਣਾ ਈ?" ਕੰਡਕਟਰ ਨੇ ਪੁਛਿਆ।

"ਜਿਥੇ ਲਾਰੀ ਜਾਏਗੀ" ਕਿਰਪੂ ਨੇ ਐਵੇਂ ਜਿਹੇ ਕਹਿ ਦਿੱਤਾ।

"ਹੇਮ ਨਗਰ ਜਾਏਗੀ ਤੇ ਓਥੋਂ ਦਾ ਕਰਾਇਆ ਇਕ ਰੁਪਈਆ ਹੈ"

"ਰੁਪਈਆ ਤੇ ਹੈ ਨਹੀਂ"

"ਹੈ ਕਿ ਨਹੀਂ ਨਿਰਾ ਘੌਂਗਲ – ਤੇ ਲਾਰੀ ਕਿਉਂ ਖਲ੍ਹਿਆਰੀ ਸੀ – ਆਪਣੇ ਪਿਓ ਦੀ ਜਾਣ ਕੇ" ਘਰਰ ਘਰਰ – ਪੂੰ ਪੂੰ ਕਰਦੀ ਲਾਰੀ ਅਗੇ ਨਿਕਲ ਗਈ।

ਮੁਸੀਬਤ ਕਦੇ ਕੱਲੀ ਨਹੀਂ ਆਉਂਦੀ, ਸਦਾ ਲਸ਼ਕਰ ਜੁੜ ਕੇ ਆਉਂਦੇ ਨੇ। ਕਿਰਪੂ ਨੂੰ ਇਉਂ ਭਾਸਿਆ ਜੀਕਰ ਸਾਰਾ ਜੱਗ ਉਹਨੂੰ ਘਿਰਨਾਂ ਪਿਆ ਕਰਦਾ ਸੀ। ਬੋਹੜ ਹੇਠਲੇ ਮੁੰਡੇ – ਲਾਰੀ ਦਾ ਕੰਡਕਟਰ – ਉਹ ਟੁਰਦਾ ਗਿਆ ਜੀਕਰ ਇਕ ਬੇ ਜਾਨ ਪੱਥਰ ਕਿਸੇ ਸੜਕ ਤੇ ਰੇੜ੍ਹ ਦਿੱਤਾ ਹੁੰਦਾ ਹੈ।

ਓੜਕ ਲਾਗਲੇ ਸਟੇਸ਼ਨ ਦੇ ਪਲੈਟ ਫਾਰਮ ਤੇ ਉਹ ਅਖ ਬਚਾ ਕੇ ਇਕ ਨੁਕਰੇ ਜਾ ਬੈਠਾ – ਗਡੀ ਆਈ ਤੇ .....।

ਦਿਨ ਹੌਲੀ ਹੌਲੀ ਬੀਤ ਗਿਆ। ਰਾਤ ਪੈਂਦਿਆਂ ਸਾਰ ਹੀ ਕਿਰਪੂ ਇਕ ਛੋਟੇ ਜਿਹੇ ਸਟੇਸ਼ਨ ਦੇ ਧੁੰਦਲੇ ਹਨੇਰੇ ਵਿਚ ਜਾ ਲੱਥਾ ਤੇ ਮਲਕੜੇ ਹੀ ਜੰਗਲਾ ਟੱਪ ਗਿਆ। ਇਥੋਂ ਉਹਦਾ ਪਿੰਡ ਚੌਹਾਂ ਪੰਜਾਂ ਘੰਟਿਆਂ ਦਾ ਪੈਂਡਾ ਸੀ।

ਮੁੜ ਕੱਕਰਾਂ ਤੇ ਠੰਢੀ ਵਾ ਵਿਚ ਕਿਰਪੂ ਟੁਰਿਆ ਜਾਂਦਾ ਸੀ। ਰਾਤ ਡਾਢੀ ਭਿਆਨਕ ਸੀ। ਟੁੱਟੀ ਹੋਈ ਜੁੱਤੀ ਵਿਚ ਉਹਦੇ ਪੈਰ ਸੁੰਨ ਹੋ ਗਏ। ਜਿਉਂ ਜਿਉਂ ਪਿੰਡ ਦੇ ਨੇੜੇ ਉਹ ਢੁਕਦਾ ਸੀ ਦਸ ਵਰ੍ਹੇ ਪਹਿਲਾਂ ਦੀਆਂ ਗੱਲਾਂ ਕਲ੍ਹ ਦੇ ਵਾਕਿਆਤ ਬਣ ਬਣ ਉਹਦੇ ਅਗੇ ਫਿਰ ਰਹੀਆਂ ਸਨ:–

"ਘਰ ਤੇ ਹੁਣ ਖਾਣ ਜੋਗਾ ਕੁਝ ਨਹੀਂ – ਚਿੰਤੀ ਦਾ ਭਾਈਆ" ਉਹਦੀ ਵਹੁਟੀ ਨੇ ਕਈ ਵਾਰੀ ਮੁੜ ਮੁੜ ਆਖਿਆ।

ਪਰ ਉਹ ਅਗੋਂ ਹੂੰ – ਹਾਂ ਕਰ ਛਡਦਾ।

ਓਦਨ ਜਿਦਨ ਸਾਰਾ ਦਿਨ ਉਨ੍ਹਾਂ ਦੇ ਘਰ ਰੋਟੀ ਨਾ ਪੱਕੀ – ਫੱਕਾ ਚੋਲਾਂ ਦੇ ਨਾਲ ਸਾਰੇ ਟੱਬਰ ਨੇ ਵੇਲਾ ਟਪਾਇਆ। ਰਾਤੀਂ ਵਹੁਟੀ ਨੇ ਕਿਰਪੂ ਨੂੰ ਮੁੜ ਦਾਣਿਆਂ ਦੀ ਯਾਦ ਕਰਾ ਕੇ ਰਤਾ ਰੋਹ ਨਾਲ ਆਖਿਆ:–

"ਸਵੇਰੇ ਜ਼ਰੂਰ ਜਾਹ, ਕਿਧਰੇ ਨੌਕਰੀ ਕਰ – ਕਦੋਂ ਤੀਕਰ ਆਂਦਰਾਂ

ਸੁਲਝਾਵਾਂਗੇ ?"

ਕਿਰਪੂ ਦੀ ਆਤਮਾ ਹਿੱਲ ਗਈ। ਅਜ ਉਹ ਮੁੜ ਉਹੋ ਜਿਹਾ ਜਾ ਰਿਹਾ ਹੈ ਜਿਹੋ ਜਿਹਾ ਦਸ ਵਰ੍ਹੇ ਪਹਿਲਾਂ ਘਰੋਂ ਨਿਕਲਿਆ ਸੀ – ਕੰਗਾਲ – ਖਾਲੀ ਹੱਥ। ਜਿਉਂ ਜਿਉਂ ਘਰ ਨੇੜੇ ਆਉਂਦਾ ਜਾਂਦਾ ਸੀ ਵਹੁਟੀ ਦੇ ਬੋਲ "ਸਵੇਰੇ ਜ਼ਰੂਰ ਜਾਹ ਕਿਧਰੇ ਨੌਕਰੀ ਕਰ" ਉਹਦੇ ਹਿਰਦੇ ਵਿਚ ਗੁੰਜਾਰ ਪਾ ਰਹੇ ਸਨ।

ਰਾਤ ਦੇ ਤਿੰਨ ਵੱਜੇ ਹੋਣਗੇ ਜਦੋਂ ਉਹ ਪਿੰਡ ਦੀਆਂ ਕੰਧਾਂ ਕੋਲ ਪਹੁੰਚਿਆ। ਉਹ ਖਲੋ ਗਿਆ। ਹਰੇਕ ਸ਼ੈ ਨੂੰ ਸਿਞਾਨਣ ਦੇ ਉਹ ਯਤਨ ਕਰਦਾ ਸੀ ਪਰ ਨ੍ਹੇਰੇ ਵਿਚ ਕੁਝ ਵੀ ਨਹੀਂ ਸੀ ਦਿਸਦਾ। ਉਹ ਫੇਰ ਟੁਰ ਪਿਆ। ਪਾਥੀਆਂ ਦੇ ਗੁਹਾਰਿਆਂ ਵਿਚੋਂ ਦੀ। ਪਿੰਡ ਦੇ ਪਾਰਲੇ ਪਾਸੇ ਕੋਈ ਕੁੱਤਾ ਪਿਆ ਭੌਂਕਦਾ ਸੀ। ਉਹਦੀ ਭਿਆਨਕ ਵਾਜ ਰਾਤ ਨੂੰ ਚੀਰਦੀ ਜਾਂਦੀ ਸੀ। ਹਨੇਰੀ ਰਾਤ ਵਿਚ ਝਾੜੀਆਂ, ਕਿੱਕਰਾਂ, ਬੇਰੀਆਂ ਇਨਸਾਨੀ ਕਾਲੇ ਬੁੱਤਾਂ ਵਾਂਗ ਖਲੋਤੀਆਂ ਮਾਨੋ ਕਿਰਪੂ ਨੂੰ ਆਖ ਰਹੀਆਂ ਸਨ – "ਸਵੇਰੇ ਜ਼ਰੂਰ ਜਾਹ, ਕਿਧਰੇ ਨੌਕਰੀ ਕਰ, ਕਦੋਂ ਤੀਕਰ ਆਂਦਰਾਂ ਸੁਲਝਾਵਾਂਗੇ" ਕਿਰਪੂ ਦਹਿਲ ਗਿਆ।

ਓੜਕ ਆਪਣੇ ਘਰ ਅਗੇ ਉਹ ਖਲੋ ਗਿਆ। ਕੰਧਾਂ ਮੀਂਹ ਨਾਲ ਖੁਰ ਚੁਕੀਆਂ ਸਨ। ਛੱਪਰ ਟੁਟਿਆ ਹੋਇਆ, ਕੇਵਲ ਕੋਠਾ ਪਤਾ ਨਹੀਂ ਕੀਕਰ ਬਚ ਗਿਆ ਸੀ। ਉਹ ਦਬੇ ਪੈਰ ਕੋਠੇ ਦੇ ਬੂਹੇ ਅਗੇ ਸਾਹਾਂ ਨੂੰ ਡਕ ਕੇ ਜਾ ਖਲੋਤਾ। ਉਹ ਬੂਹਾ ਠਕੋਰਨਾ ਚਾਹੁੰਦਾ ਸੀ, ਪਰ ਝੀਤਾਂ ਥਾਈਂ ਅੰਦਰ ਉਹਨੂੰ ਮਧਮ ਜਿਹਾ ਚਾਨਣ ਦਿਸਿਆ। ਇਕ ਮਿਟੀ ਦਾ ਦੀਵਾ ਸਾਹਮਣੇ ਦੁਆਖੇ ਤੇ ਪਿਆ ਨਿੰਮ੍ਹਾ ਜਿਹਾ ਬਲਦਾ ਸੀ। ਉਹਦੀਆਂ ਨਿਗਾਹਾਂ ਇਕ ਵਡੀ ਝੀਤ ਅਗੇ ਜੰਮ ਗਈਆਂ। ਅੰਦਰਲੀ ਦਸ਼ਾ ਨਾਲ ਉਹਦੇ ਹਿਰਦੇ ਵਿਚ ਇਕ ਰਾਤ ਵਰਗਾ ਸਨਾਟਾ ਸੁਨਸੁਨਾ ਗਿਆ। ਉਸ ਬੂਹਾ ਨਾ ਖੜਕਾਇਆ।

ਉਸ ਤਕਿਆ, ਇਕ ਟੁੱਟੀ ਜਿਹੀ ਮੰਜੀ ਤੇ ਉਹਦੀ ਵਹੁਟੀ ਕੰਧ ਨਾਲ

ਢਾਸਣਾ ਲਈ ਸੁੱਤੀ ਪਈ ਸੀ ਕਿਉਂਕਿ ਬਾਕੀ ਦੀ ਮੰਜੀ ਤੇ ਇਕ ਵੱਡਾ ਬੱਚਾ ਲੇਟਿਆ ਹੋਇਆ ਸੀ। ਵਹੁਟੀ ਦਾ ਮੂੰਹ ਝੁਰੜਿਆ ਜਿਹਾ, ਤੇ ਵਾਲ ਕਰੜਬਰੜੇ ਹੋ ਚੁਕੇ ਸਨ। ਦੋਵੇਂ ਜੀਅ ਏਡੀ ਠੰਢ ਵਿਚ ਇਕ ਪਾਟੇ ਜਿਹੇ ਖੇਸ ਵਿਚ ਵਲ੍ਹੇਟੇ ਪਏ ਸਨ। ਬੱਚਾ ਖ਼ਬਰੇ ਠੰਢ ਕਰਕੇ ਜਾਗਣ ਦੀ ਕੋਸ਼ਸ਼ ਕਰਦਾ ਪਰ ਮਾਂ ਉਂਘਲਾਂਦੀ ਉਂਘਲਾਂਦੀ ਉਹਨੂੰ ਥਾਪੜ ਦੇਂਦੀ। ਓੜਕ ਬੱਚਾ ਜਾਗ ਹੀ ਪਿਆ। ਕਿਰਪੂ ਨੇ ਸਾਹ ਰੋਕ ਲਏ, ਉਹ ਬੂਹਾ ਠਕੋਰਨ ਦਾ ਯਤਨ ਵੀ ਨਾ ਕਰ ਸਕਿਆ।

"ਮਾਂ........" ਬੱਚੇ ਰੋਂਦਿਆਂ ਰੋਂਦਿਆਂ ਆਖਿਆ।

"ਹਾਂ ਚਿੰਤੀ ਮੇਰੀ ਬਚੜੀ" ਮਾਂ ਮੁੜ ਥਾਪੜਦੀ ਸੀ। ਕਿਰਪੂ ਦਾ ਦਿਲ ਧੜਕ ਪਿਆ।

ਚਿੰਤੀ ਉਠ ਬੈਠੀ ਤੇ ਉਸ ਚੁੱਲ੍ਹੇ ਤੇ ਪਈ ਖਾਲੀ ਰੋਟੀਆਂ ਦੀ ਚੰਗੇਰ ਵਲ ਤਕਿਆ। ਪਰ ਮਾਂ "ਸੌਂ ਜਾ ਸੌਂ ਜਾ ਆਖੀ ਜਾਂਦੀ ਸੀ। ਉਂਘਲਾਂਦੀ ਉਂਘਲਾਂਦੀ।

"ਮਾਂ ਭੁਖ.........."

"ਸੌਂ ਜਾ ਚਿੰਤੀ......ਬਚੜੀ ਮੇਰੀ.......ਤੇਰਾ ਭਾਈਆ ਨੌਕਰੀ ਤੋਂ ਆਵੇਗਾ – ਰੋਟੀਆਂ ਲਿਆਵੇਗਾ......" ਤੇ ਮਾਂ ਮੁੜ ਉਂਘਲਾ ਗਈ।

ਕਿਰਪੂ ਦੇ ਭਾ ਦਾ ਮਾਨੋ ਭੁਚਾਲ ਆ ਗਿਆ ਤੇ ਉਹਦੇ ਪੈਰ ਧਰਤੀ ਤੋਂ ਹਿਲ ਗਏ। ਉਹਨੀ ਪੈਰੀਂ ਉਹ ਮਲਕੜੇ ਮਲਕੜੇ ਪਿਛੇ ਪਰਤਿਆ ਤੇ ਹਨੇਰੇ ਵਿਚ ਮੁੜ ਗੁੰਮ ਹੋ ਗਿਆ।

---

# ਸ਼ੀਸ਼ੇ ਅਗੇ

"ਕੀ ਵਕਤ ਏ ? ਬਿੱਲੂ।" ਮਧੂ ਨੇ ਮੰਜੇ ਤੇ ਅੰਗੜਾਈ ਲੈ ਕੇ ਅੱਖਾਂ ਮਲੀਆਂ।

"ਘੁਸ ਮੁਸਾ ਹੋ ਗਿਆ ਹੈ – ਚਕਲੇ ਦੀ ਰੌਣਕ ਵਧ ਰਹੀ ਹੈ।"

"ਓਹੋ ਮੈਂ ਕਿੰਨਾ ਸੁਤੀ ਹਾਂ" ਮਧੂ ਖਿਲਰੇ ਵਾਲਾਂ ਨਾਲ ਉਠ ਬੈਠੀ।

"ਬਾਈ ਜੀ ਸੌਣਾ ਤੇ ਆਪੇ ਹੋਇਆ – ਰਾਤੀਂ ਜਾਗੇ ਜੋ ਚਿਰ ਤੀਕਰ ਸਾਓ" ਬਿੱਲੂ ਨੇ ਨਲਕੇ ਹੇਠ ਪਾਣੀ ਦੀ ਬਾਲਟੀ ਧਰਦਿਆਂ ਕਿਹਾ, "ਤੁਸੀ ਹੁਣ ਮੂੰਹ ਹਥ ਧੋ ਲਵੋ।"

"ਹਾਂ ਧੋਂਦੀ ਹਾਂ – ਰਤਾ ਚਕਲੇ ਵਿਚ ਬੱਤੀਆਂ ਜਗ ਲੈਣ ਦੇਹ।"

ਘੁਸਮੁਸਾ ਗਾੜ੍ਹਾ ਹੋ ਗਿਆ ਸੀ, ਜਦੋਂ ਮਧੂ ਨੇ ਨਹਾ ਕੇ ਕਪੜੇ ਬਦਲੇ ਤੇ ਕੰਘੀ ਕਰਨ ਲਈ ਸ਼ੀਸ਼ੇ ਅਗੇ ਖੜੋਨ ਦੀ ਥਾਂ ਕੁਰਸੀ ਤੇ ਬਹਿ ਗਈ।

ਉਹਦਾ ਮਨ ਅਜ ਅਵੇਸਲਾ ਜਿਹਾ ਸੀ, ਖ਼ਬਰੇ ਕੁਵੇਲੇ ਸੌਣ ਕਰਕੇ। ਉਹ ਸ਼ੀਸ਼ੇ ਅਗੇ ਐਂਵੇਂ ਬੈਠੀ ਰਹੀ।

ਕਈ ਵਾਰੀ ਮਨ ਵਿਚ ਨਾ ਕੋਈ ਸੋਚ ਹੁੰਦੀ ਏ ਨਾ ਫੁਰਨਾ, ਨਾ

ਕਿਸੇ ਹਰਖ ਸੋਗ ਦਾ ਕੋਈ ਨਿਸ਼ਾਨ ਅੰਦਰ ਰੜਕਦਾ ਹੁੰਦਾ ਹੈ ਤੇ ਚਿਤ ਅਕਾਰਨ ਹੀ ਸੱਤਿਆ-ਹੀਣ ਜਿਹਾ ਹੋ ਜਾਂਦਾ ਹੈ -

ਮਧੂ ਨੇ ਕਿੰਨਾ ਚਿਰ ਵਾਲਾਂ ਨੂੰ ਕੰਘੀ ਨਾ ਛੁਹਾਈ। ਉਹ ਸ਼ੀਸ਼ੇ ਵਿਚ ਆਪਣੀ ਸੂਰਤ ਤਕਦੀ ਰਹੀ।

ਦੂਰ ਪਰੇ ਜਿਥੇ ਚਕਲੇ ਦਾ ਮੱਧਮ ਚਾਨਣ ਇਕ ਘੇਰਾ ਜਿਹਾ ਬਣਾ-ਉਂਦਾ ਹੋਇਆ ਕਿਸੇ ਤਿਖੇਰੇ ਚਾਨਣ ਨਾਲ ਛੁਹਦਾ ਪਿਆ ਸੀ - - ਓਥੋਂ ਕਿਸੇ ਵਿਆਹ ਵਾਲੇ ਘਰੋਂ ਬੈਂਡ ਦੀਆਂ ਸੁਰਾਂ ਉਠ ਰਹੀਆਂ ਸਨ।

ਮਧੂ ਦੇ ਕੰਨੀਂ ਉਹ ਸੁਰਾਂ ਪੈਂਦੀਆਂ ਸਨ। ਪਰ ਉਹ ਓਧਰੋਂ ਧਿਆਨ ਹਟਾ ਕੇ ਛੇਤੀ ਕੰਘੀ ਕਰਨਾ ਚਾਹੁੰਦੀ ਸੀ।

ਕਿੰਨੇ ਯਤਨ ਕਰਨ ਤੇ ਵੀ ਵਾਲਾਂ ਵਿਚ ਕੰਘੀ ਪਾਈ ਨੂੰ ਉਹ ਤੋੜ ਨਾ ਖਿਚ ਸਕੀ - ਬੈਂਡ ਦੀਆਂ ਸੁਰਾਂ ਤੇ ਉਹਦਾ ਮਨ ਜੀਕਰ ਇਕ ਸੁਰ ਹੁੰਦੇ ਪਏ ਸਨ।

ਸ਼ੀਸ਼ੇ ਵਿਚ ਆਪਣੇ ਪ੍ਰਤਿਬਿੰਬ ਤੇ ਉਹਦੀ ਨਜ਼ਰ ਇਉਂ ਜੰਮੀ ਹੋਈ ਸੀ - ਜੀਕਰ ਅਕਸ ਉਹਨੂੰ ਕੋਈ ਅਫ਼ਸਾਨਾ ਸੁਣਾ ਰਿਹਾ ਹੁੰਦਾ ਹੈ।

ਜਿਉਂ ਜਿਉਂ ਹਨੇਰਾ ਵਧੇਰੇ ਹੁੰਦਾ ਗਿਆ, ਬੈਂਡ ਦੀਆਂ ਸੁਰਾਂ ਸਾਫ਼ ਹੁੰਦੀਆਂ ਜਾਂਦੀਆਂ ਸਨ। ਮਧੂ ਦੇ ਖਿਆਲਾਂ ਦਾ ਚੱਕਰ ਪਿਛੇ ਨੂੰ ਭੌਣ ਲਗਾ - ਜਦੋਂ ਉਹ ਨਿਕੀ ਜਿਹੀ ਸੀ ਤੇ ਉਹਦਾ ਵਿਆਹ ਵਿਸ਼ੰਭਰ ਇਕ ਬਾਹਮਣੀ ਦੇ ਨਿਕੇ ਮਤਰਏ ਪੁੱਤਰ ਨਾਲ ਹੋਇਆ - ਇਉਂ ਹੀ ਬੈਂਡ ਓਦੋਂ ਵਜਿਆ ਸੀ।

ਜ਼ਿੰਦਗੀ ਦਾ ਕਿੰਨਾ ਭਿਆਨਕ ਦ੍ਰਿਸ਼ ਮਧੂ ਦੇ ਖ਼ਿਆਲਾਂ ਵਿਚ ਆ ਗਿਆ।

"ਮਾਤਾ ਜੀ ਰੋਟੀ" ਕਈ ਵਾਰ ਸਕੂਲੋਂ ਵਿਸ਼ੰਭਰ ਆ ਕੇ ਕਹਿੰਦਾ।

ਮਤਰੇਈ ਮਾਂ ਦਾ ਚੰਦਰਾ ਸੁਭਾਓ - ਉਹਦੀ ਕ੍ਰੋਪ ਸੂਰਤ। ਹਰ ਵੇਲੇ ਦੀ ਵਢੂ ਖਾਊਂ।

"ਇਹ ਰੋਟੀ ਦਾ ਵੇਲਾ ਏ - ਵੇਲੇ ਸਿਰ ਕਿਉਂ ਨਹੀਂ ਮਰਦਾ ਹੁੰਦਾ"

ਵਿਸ਼ੰਭਰ ਚੁਪ ਖਲੋਤਾ ਰਹਿੰਦਾ।

"ਜਾਹ ਅਜ ਰੋਟੀ ਨਹੀਂ – ਮੁੱਕ ਗਈ ਏ –" ਮਤਰੇਈ ਦੇ ਮੂੰਹ ਤੇ ਘੂਟੀਆਂ ਪੈ ਜਾਂਦੀਆਂ।

ਵਿਸ਼ੰਭਰ ਬਿਨਾ ਬੋਲੇ ਮੰਜੇ ਤੇ ਜਾ ਪੈਂਦਾ – ਤੇ ਉਹਨੂੰ ਨੀਂਦਰ ਆ ਜਾਂਦੀ। ਮਧੂ ਕੋਲ ਬੈਠੀ ਬਾਲ-ਪਤੀ ਦੀ ਭੁਖੀ ਸੂਰਤ ਨੂੰ ਤਕ ਤਕ ਸਿਸ-ਕਦੀ ਰਹਿੰਦੀ।

ਕਦੇ ਉਹ ਮੁੰਡਿਆਂ ਨਾਲ ਸ਼ਾਮੀਂ ਖੇਡਦਾ ਖੇਡਦਾ ਘਰ ਆਉਣੋਂ ਪਛੜ ਜਾਂਦਾ – ਘੰਟਾ ਘੰਟਾ ਭਰ ਵਾਜਾਂ ਮਾਰਨ ਤੇ ਬੂਹਾ ਨਾ ਖੁਲ੍ਹਦਾ – ਮਧੂ ਵੀ ਕੀਕਰ ਖੋਲ੍ਹ ਸਕਦੀ ਸੀ ਇਹੋ ਜਿਹੀ ਮਾਂ ਦੇ ਹੁੰਦਿਆਂ ਭਲਾ। ਮਤਰਈ ਮਾਂ ਇਉਂ ਉਹਨੂੰ ਪਛੜ ਕੇ ਆਉਣ ਦੀ ਸਜ਼ਾ ਦੇਂਦੀ ਹੁੰਦੀ ਸੀ।

ਇਕ ਸੰਝ ਨੂੰ ਵਿਸ਼ੰਭਰ ਘਰ ਨਾ ਆਇਆ – ਹੋਰ ਉਡੀਕਿਆ ਪਰ ਚੋਖਾ ਨ੍ਹੇਰਾ ਹੁੰਦੇ ਤੀਕ ਉਹ ਨਾ ਪਰਤਿਆ। ਮਾਂ ਭਰੀ ਪੀਤੀ ਭਾਂਡਾ ਟੀਂਡਾ ਸਾਂਭ ਕੇ ਸੌਣ ਚਲੀ ਗਈ, "ਨਾ ਆਵੇ – ਖਾਵੇ ਪਿਆ ਆਪਣੇ ਜਣਦਿਆਂ ਨੂੰ।"

ਮਧੂ ਨੂੰ ਕੀਕਰ ਨੀਂਦਰ ਪੈ ਸਕਦੀ ਸੀ ਭਲਾ – ਉਹ ਬਲਦੇ ਦੀਵੇ ਅਗੇ ਬੈਠੀ ਬੂਹੇ ਦਾ ਖੜਾਕ ਉਡੀਕਦੀ ਸੀ।

ਕਈ ਵਾਰ ਉਹਨੂੰ ਇਉਂ ਭਾਸਦਾ ਜੀਕਰ ਬੂਹਾ ਹਿਲਿਆ ਤੇ ਵਿਸ਼ੰਭਰ ਦੇ ਪੈਰਾਂ ਦੀ ਘਿਸਰ ਘਿਸਰ ਵੀ ਉਹਨੂੰ ਸੁਣਾਈ ਦੇਂਦੀ – ਉਹ ਮਾਂ ਨੂੰ ਸੁਤੀ ਤਕ ਕੇ ਮਲਕ ਮਲਕ ਬੂਹੇ ਅਗੇ ਜਾਂਦੀ – ਖੋਲ੍ਹਦੀ – ਪਰ ਬਾਹਰ ਕਾਲੀ ਸ਼ਾਹ ਖ਼ਾਮੋਸ਼ ਰਾਤ ਵਿਚ ਬੱਦਲਾਂ ਦੀ ਗੜ ਗੜ ਤੇ ਬਿਜਲੀ ਦੇ ਡਰਾਉਣੇ ਕਾਂਬੇ ਤਕ ਕੇ ਉਹ ਫੇਰ ਮੁੜ ਆਉਂਦੀ –।

ਇਉਂ ਹੀ ਇਕ ਦਿਨ ਓੜਕ ਮੀਂਹ ਲੱਥ ਪਿਆ।

ਮਧੂ ਟਿਕ ਕੇ ਬਹਿ ਗਈ – ਬੂਹੇ ਦੀਆਂ ਦਰਜਾਂ ਥਾਈਂ ਕਦੇ ਕਦੇ ਹਵਾ ਆਉਣ ਨਾਲ ਹਿਲਦੀ ਦੀਵੇ ਦੀ ਜੋਤ ਨੂੰ ਤਕਦੀ ਤਕਦੀ ਉਹ ਉਂਘਲਾ ਗਈ।

ਸਵੇਰ ਸਾਰ ਜਦੋਂ ਘਰ ਦਾ ਬੂਹਾ ਖੁਲ੍ਹਿਆ ਤਾਂ ਵਿਸ਼ੰਭਰ ਵਰਾਂਡੇ ਵਿਚ ਕੁੰਗੜਿਆ ਹੋਇਆ ਇਕ ਗੁੱਠੇ ਲਗਿਆ ਬੈਠਾ ਸੀ। ਫਾਂਡੇ ਨਾਲ ਭਿਜੇ ਹੋਏ ਉਹਦੇ ਕਪੜੇ, ਲਾਲ ਸੂਹੀਆਂ ਅੱਖਾਂ – ਤੇ ਉਹਦੇ ਮੂੰਹੋਂ ਇਕ ਵੀ ਬੋਲ ਨਹੀਂ ਸੀ ਨਿਕਲਦਾ।

"ਆ ਗਿਆ ਏਂ ਹੁਣ ਮਰਨ ਜੋਗਿਆ ?" ਮਤਰੇਈ ਨੇ ਕੜਕਦਿਆਂ ਆਖਿਆ, "ਵੇਖ ਝਾਕਦਾ ਕਿਦਾਂ ਈ ਲਾਲ ਲਾਲ ਡੇਲੇ ਕਢ ਕੇ; ਵਿਗੜਿਆ ਹੋਇਆ ਕਿਸੇ ਥਾਂ ਦਾ।"

ਵਿਸ਼ੰਭਰ ਕੰਬ ਰਿਹਾ ਸੀ। ਮਧੂ ਇਕ ਪਾਸੇ ਬੂਹੇ ਦੀ ਸਰਦਲ ਨਾਲ ਲਗੀ ਬੇ ਬਸੀ ਨਾਲ ਭਰੀ ਖਲੋਤੀ ਸੀ।

ਮਾਂ ਅਗੇ ਵਧੀ ਤੇ ਵਿਸ਼ੰਭਰ ਨੂੰ ਬਾਹੋਂ ਝੰਜੋੜ ਕੇ ਮੁੜ ਕਹਿੰਦੀ, "ਚਲ ਸਕੂਲ ਦਾ ਵੇਲਾ ਹੋ ਗਿਆ ਈ।" ਨਾਲੇ ਉਹਦੀ ਪਿਠ ਤੇ ਇਕ ਧੱਕਾ ਮਾਰਿਆ। ਉਹ ਮੂੰਹ ਪਰਨੇ ਡਿਗਦਾ ਬਚਦਾ ਬੋਲਿਆ :–

"ਮਾਂ ਮੈਨੂੰ ਤਾਪ ਚੜ੍ਹਿਆ ਹੋਇਆ ਏ"

ਮਧੂ ਦੀਆਂ ਅੱਖਾਂ ਡਕੋ ਡਕ ਭਰ ਆਈਆਂ ਪਰ ਮਾਂ ਨੇ ਇਕ ਹੀ ਝੜਪ ਵਿਚ ਉਹਦੇ ਸਾਹ ਸੁਕਾ ਦਿੱਤੇ, "ਵਡੀ ਆਈ ਏ ਹਿਮਾਇਤਣ ਇਹਦੀ" ਤੇ ਵਿਸ਼ੰਭਰ ਨੂੰ ਛੇਤੀ ਤਿਆਰ ਕਰਕੇ ਤਾਪ ਚੜ੍ਹੇ ਵਿਚ ਹੀ ਸਕੂਲੇ ਟੋਰ ਦਿੱਤਾ। ਮਧੂ ਦਾ ਮੱਥਾ ਠਣਕਿਆ। ਵਿਸ਼ੰਭਰ ਸਕੂਲੋਂ ਮੁੜ ਕੇ ਨਾ ਆਇਆ – ਦੁਪਹਿਰੀ ਵੀ ਨਾ, ਸ਼ਾਮੀਂ ਵੀ ਨਾ, ਰਾਤੀਂ ਵੀ ਨਾ – ਦੂਜੇ ਦਿਨ ਵੀ ਨਾ – ਹਫ਼ਤਾ ਭਰ ਨਾ ਆਇਆ, ਮਹੀਨਾ ਭਰ ਨਾ ਆਇਆ – ਕਦੇ ਵੀ ਨਾ ਆਇਆ।

ਕਈ ਜਣਿਆਂ ਨੇ ਦਸਿਆ ਸੀ ਕਿ ਵਿਸ਼ੰਭਰ ਦੀ ਲੋਥ ਨਦੀ ਵਿਚ ਰੁੜ੍ਹੀ ਜਾਂਦੀ ਵੇਖੀ ਗਈ ਹੈ।

ਮਧੂ ਵਿਧਵਾ ਹੋ ਗਈ। ਮਤਰੇਈ ਮਾਂ ਨੇ ਉਹਨੂੰ ਪੇਕੀਂ ਭੇਜ ਦਿੱਤਾ। ਮਾਪਿਆਂ ਨੂੰ ਉਮਰ ਭਰ ਦੀ ਚਿੰਤਾ ਲਗ ਗਈ। ਮਧੂ ਦੇ ਮਾਤਾ ਪਿਤਾ ਬੜੀਆਂ ਸੋਗੀ ਗਲਾਂ ਰਾਤ ਨੂੰ ਇਕੱਲ ਵਿਚ ਬਹਿ ਕੇ ਕਰਦੇ ਹੁੰਦੇ ਸਨ।

ਮਧੂ ਉਨ੍ਹਾਂ ਨੂੰ ਸੁਨਣ ਦੇ ਯਤਨ ਕਰਦੀ ਪਰ ਉਹਦੇ ਕੱਖ ਪੱਲੇ ਨਾ ਪੈਂਦਾ।

ਮਾਤਾ ਪਿਤਾ ਨੇ ਇਕ ਰਾਤੀਂ ਕੋਈ ਘੁਸਰ ਮੁਸਰ ਕੀਤੀ ਤੇ ਸਵੇਰੇ ਉਠਦਿਆਂ ਹੀ ਪਿਤਾ ਨੇ ਆਖਿਆ।

"ਪੁਤ੍ਰ ਮਧੂ! ਮੈਂ ਤੀਰਥ ਯਾਤਰਾ ਤੇ ਜਾਣਾ ਚਾਹੁੰਦਾ ਹਾਂ – ਮੇਰਾ ਖ਼ਿਆਲ ਹੈ ਕਿ ਤੈਨੂੰ ਵੀ ਨਾਲ ਖੜਾਂ"

"ਜ਼ਰੂਰ ਪਿਤਾ ਜੀ" ਮਧੂ ਨੇ ਕਿਹਾ। ਤਿਆਰੀਆਂ ਸ਼ੁਰੂ ਹੋ ਗਈਆਂ।

ਤੀਰਥ ਯਾਤਰਾ ਤੇ ਉਹ ਚਲ ਪਏ, ਹਰਿਦਵਾਰ, ਰਿਖੀ ਕੇਸ਼, ਬਨਾਰਸ ਹੁੰਦੇ ਹੋਏ ਮਥੁਰਾ ਜਾ ਪਹੁੰਚੇ। ਯਾਤਰੂਆਂ ਦੀਆਂ ਭੀੜਾਂ ਮਧੂ ਤੇ ਪਤਾ ਨਹੀਂ ਕੀ ਅਸਰ ਪਾਉਂਦੀਆਂ ਸਨ।

ਮਧੂ ਬੜੀ ਭੈ-ਭੀਤ ਹੋਈ ਇਕ ਦਿਨ ਕੱਲੀ ਹੀ ਇਕ ਮੰਦਰ ਵਿਚ ਬੈਠੀ ਰਹਿ ਗਈ। ਪਿਤਾ ਜੀ ਪਤਾ ਨਹੀਂ ਕਿਥੇ ਟੁਰ ਗਏ ਸਨ। ਉਹ ਏਧਰ ਓਧਰ ਅੱਖਾਂ ਟਡ ਕੇ ਝਾਕਦੀ ਸੀ।

"ਉਰੇ ਆ ਜਾ ਕੁੜੀਏ" ਇਕ ਚੋਬੇ ਨੇ ਸੈਨਤ ਕੀਤੀ।

"ਪਿਤਾ ਜੀ........"

"ਤੂੰ ਦੇਵ ਦਾਸੀ ਏਂ – ਉਹ ਤੈਨੂੰ ਮੰਦਰ ਤੇ ਚੜ੍ਹਾ ਗਏ ਨੇ – ਵੇਖਦੀ ਨਹੀਂ ਕਿੰਨੀਆਂ ਦੇਵ ਦਾਸੀਆਂ ਤੇਰੇ ਵਰਗੀਆਂ ਹੋਰ ਬੈਠੀਆਂ ਨੇ ਏਥੇ"

"ਹਾਏ ਪਿਤਾ ਜੀ......ਪਿਤਾ ਜੀ......" ਤੇ ਮਧੂ ਗਸ਼ ਖਾ ਕੇ ਧਰਤੀ ਤੇ ਢਹਿ ਪਈ।

ਨ੍ਹੇਰਾ ਹੋ ਗਿਆ। ਅਨੇਕਾਂ ਦੇਵ ਦਾਸੀਆਂ ਮਥੁਰਾ ਦੇ ਮੰਦਰਾਂ ਵਿਚ ਅਲੋਪ ਹੁੰਦੀਆਂ ਜਾਂਦੀਆਂ ਸਨ।

ਮਧੂ ਦੇ ਹੋਸ਼ ਪਰਤੇ। ਉਹ ਇਕ ਪਲੰਘ ਉਤੇ ਇਕ ਕਮਰੇ ਵਿਚ ਲੇਟੀ ਹੋਈ ਸੀ ਤੇ ਚੋਬਾ.........।

ਉਸ ਇਕ ਚੀਕ ਮਾਰੀ। "ਛਡੋ......ਛਡੋ......" ਉਹ ਸਾੜ੍ਹੀ ਸਾਂਭਦੀ ਬਾਹਰ ਭਜ ਪਈ। ਬਚਾਓ......ਬਚਾਓ......" ਉਹ ਦੌੜਦੀ ਜਾਂਦੀ ਸੀ।

ਮਧੂ ਜੋਸ਼ ਵਿਚ ਆ ਗਈ। ਉਹਦਾ ਲਹੂ ਉੱਬਲ ਪਿਆ। ਹੁਣ ਉਹ

ਕਾਹਲੀ ਨਾਲ ਕੁਰਸੀ ਤੋਂ ਉੱਠ ਖਲੋਤੀ। ਉਹਨੂੰ ਸ਼ੀਸ਼ੇ ਵਿਚ ਆਪਣਾ ਅਕਸ ਇਉਂ ਜਾਪਿਆ ਜੀਕਰ ਉਸ ਭਜੀ ਜਾਂਦੀ ਨੂੰ ਕੋਈ ਰੋਕ ਰਿਹਾ ਹੁੰਦਾ ਹੈ।

"ਹਟ ਜਾਓ......ਹਟ ਜਾਓ......ਹਟ ਜਾਓ......" ਉਸ ਸ਼ੀਸ਼ਾ ਕੰਧ ਨਾਲੋਂ ਲਾਹ ਕੇ ਫ਼ਰਸ਼ ਤੇ ਦੇ ਮਾਰਿਆ। ਸ਼ੀਸ਼ੇ ਦੀ ਹਰੇਕ ਟੁਕੜੀ ਵਿਚ ਉਹਨੂੰ ਆਪਣਾ ਭਿਆਨਕ ਅਕਸ ਨਜ਼ਰੀ ਆ ਰਿਹਾ ਸੀ। ਉਹ ਹਰੇਕ ਟੁਕੜੀ ਨੂੰ ਪੈਰਾਂ ਹੇਠ ਮਧੋਲਣ ਲਗ ਪਈ। ਤੇ ਕੰਘੀ ਅਣਵਾਹੇ ਵਾਲਾਂ ਵਿਚ ਲਮਕਦੀ ਉਹਨੂੰ ਇਉਂ ਪ੍ਰਤੀਤ ਦੇ ਰਹੀ ਸੀ ਮਾਨੋ ਕਿਸੇ ਚੋਰ ਦਾ ਹਥ ਉਹਨੂੰ ਵਾਲਾਂ ਤੋਂ ਫੜ ਕੇ ਪਿਛਾਂਹ ਧੂ ਰਿਹਾ ਸੀ। ਉਸ ਕੰਘੀ ਦੇ ਦੋ ਟੋਟੇ ਕਰ ਦਿੱਤੇ।

"ਕੀ ਹੋਇਆ ਬਾਈ ਜੀ" ਬਿੱਲੂ ਦੌੜਦਾ ਹੋਇਆ ਆਇਆ।

"ਕੁਝ ਨਹੀਂ – ਮੇਰੀ ਤਬੀਅਤ ਖ਼ਰਾਬ ਹੈ – ਜਾਹ"

ਅਖਾਂ ਲਾਲ, ਵਾਲ ਖਿਲਰੇ ਹੋਏ ਉਹ ਕਮਰੇ 'ਚ ਖੜੀ ਹੌਂਕਦੀ ਸੀ।

ਬੈਂਡ ਦੀਆਂ ਵਾਜਾਂ ਅਜੇ ਵੀ ਮਧੂ ਦੀ ਕੰਨੀ ਪੈ ਰਹੀਆਂ ਸਨ। ਉਹ ਕਾਹਲੀ ਕਾਹਲੀ ਕੰਨਾਂ ਵਿਚ ਰੁਮਾਲ ਦੇ ਰਹੀ ਸੀ ਤਾਂ ਜੋ ਬੈਂਡ ਦੀਆਂ ਵਾਜਾਂ ਉਹ ਸੁਣ ਨਾ ਸਕੇ।

# ਦੂਹ ਪਿੰਡਾਂ ਦੀ ਕਹਾਣੀ

ਬੜੀਆਂ ਰੀਝਾਂ ਨਾਲ ਕਿਸ਼ਨੇ ਉਹ ਕਮਾਦ ਦਾ ਖੇਤ ਗੱਡਿਆ। ਵਾਹੀ, ਸੁਹਾਗੀ, ਰੂੜੀ ਘੱਤੀ ਤੇ ਇਉਂ ਚੰਗੀ ਤਰ੍ਹਾਂ ਭੋਂ ਕਮਾ ਕੇ ਫੇਰ ਕਮਾਦ ਬੀਜਿਆ ਸੀ।

ਓੜਕ ਸੁਨਹਿਰੀ ਧਰਤੀ ਦੀ ਪੋਲੀ ਦਾਬ ਹੇਠੋਂ ਗੰਨਿਆਂ ਦੇ ਗੁਣੇ ਫੁਟ ਨਿਕਲੇ, ਕਿਸ਼ਨਾ ਡਾਢਾ ਪ੍ਰਸੰਨ ਸੀ ਆਪਣੇ ਸਠਵੇਂ ਵਰ੍ਹੇ ਦਾ ਕਮਾਦ ਤਕ ਕੇ।

ਅੰਕੁਰਾਂ ਦੀਆਂ ਭੁਕਾਂ, ਭੁਕਾਂ ਦੀਆਂ ਪੋਰੀਆਂ ਤੇ ਪੋਰੀਆਂ ਦੇ ਗੰਨੇ ਬਣ ਗਏ। ਬੁੱਢਾ ਕਿਸ਼ਨਾ ਖੂਹ ਜੋਂਦਾ, ਗਾਧੀ ਤੇ ਬਹਿੰਦਾ, ਤੇ ਹਰ ਗੇੜੇ ਵਿਚ ਦੁਆਲੇ ਦੁਆਲੇ ਉਹਨੂੰ ਆਪਣਾ ਕਮਾਦ ਹੀ ਭੌਂਦਾ ਦਿਖਾਈ ਦੇਂਦਾ। ਕਿਸ਼ਨੇ ਦੇ ਮੂੰਹ ਦੀਆਂ ਝੁਰੜੀਆਂ ਵਿਚ ਹਾਸਾ ਲੁਕਿਆ ਹੋਇਆ ਜਾਪਦਾ।

ਜੀਕਰ ਬਚਪਨ ਵਿਚ ਕੋਈ ਚੰਚਲ ਕੁੜੀ ਟਪੂੰ ਟਪੂੰ ਕਰਦੀ ਹੈ, ਚੀਕਦੀ ਹੈ, ਕੂਕਦੀ ਹੈ, ਨਿਚੱਲੀ ਨਹੀਂ ਬਹਿੰਦੀ ਪਰ ਭਰ ਜੋਬਨ ਵਿਚ ਝੱਲੀਆਂ ਸ਼ੋਖੀਆਂ ਲਜਿਆ ਦੇ ਪਰਦੇ ਹੇਠ ਸਿਮਟ ਬਹਿੰਦੀਆਂ ਹਨ, ਓਕਰ ਹੀ

ਕਿਸ਼ਨੇ ਦੇ ਕਮਾਦ ਦੀ ਫਸਲ ਉਠਾਨ, ਫੈਲਾਓ, ਲਹਿਲਹਾਓ ਤੋਂ ਲੰਘ ਕੇ ਜੋਬਨ ਦੇ ਠਰ੍ਹੰਮੇ ਵਿਚ ਮਦ-ਮਾਤੀ ਖਲੋਤੀ ਸੀ।

ਓੜਕ ਗੰਨੇ ਪੱਕ ਗਏ। ਕਿਸ਼ਨੇ ਦੁਆਲੇ ਵਾੜ ਗੱਡ ਦਿੱਤੀ, ਨਾਲੇ ਮੰਝ ਸਵੇਰ ਪੈਲੀ ਦੀ ਰਾਖੀ ਕਰਦਾ ਹੁੰਦਾ ਸੀ, ਕਿਉਂਕਿ ਲਾਗਲੇ ਮੁਸਲ-ਮਾਨਾਂ ਦੇ ਪਿੰਡ ਤੇ ਕਿਸ਼ਨੇ ਦੇ ਪਿੰਡ ਵਿਚਕਾਰ ਇਕ ਪਾੜ ਪੈ ਗਿਆ ਸੀ। ਵੈਰ ਵਧਦਾ ਗਿਆ, ਆਪੋ ਵਿਚ ਦੇ ਫ਼ਸਾਦਾਂ ਉਤੇ ਖ਼ੂਨ ਹੋ ਜਾਂਦੇ, ਸਿਖ ਮੁਸਲਮਾਨਾਂ ਦੀਆਂ ਤੇ ਮੁਸਲਮਾਨ ਸਿਖਾਂ ਦੀਆਂ ਪੈਲੀਆਂ ਜਦੋਂ ਵੀ ਮੌਕਾ ਮਿਲਦਾ ਉਜਾੜ ਘਤਦੇ।

ਸਾਰਾ ਵਾਧਾ ਵਧਿਆ ਇਥੋਂ ਸੀ ਕਿ ਕੁਝ ਵਰ੍ਹੇ ਪਹਿਲਾਂ ਇਕ ਮੁਸਲਮਾਨਾਂ ਦੇ ਖ਼ੂਹ ਤੇ ਕੋਈ ਓਝਰੀ ਲਮਕਦੀ ਤਕ ਕੇ ਕਿਸੇ ਸਿਖਾਂ ਦੇ ਪਿੰਡ ਵਿਚ ਆ ਧਮਾਇਆ ਕਿ ਓਥੇ ਗਊ ਜ਼ਿਬਾਹ ਹੋ ਗਈ ਹੈ। ਫੇਰ ਕੀ ਸੀ ਲਹੂ ਉਬਲ ਪਏ ਤੇ ਇਕ ਦਿਨ ਕਿਸੇ ਸਿਖ ਨੇ ਮੁਸਲਮਾਨਾਂ ਦੇ ਪਿੰਡ ਵਿਚਲੇ ਖ਼ੂਹ ਦੀ ਮਣ ਉਤੇ ਇਕ ਸੂਰ ਦੀ ਬੂਥੀ ਜਾ ਰਖੀ। ਦੂਹਾਂ ਪਿੰਡਾਂ ਵਿਚੋਂ ਲਾਟਾਂ ਨਿਕਲੀਆਂ ਸਿਆਣਿਆਂ ਤੱਕੀਆਂ।

ਉਨ੍ਹਾਂ ਪਿੰਡਾਂ ਵਿਚ ਇਹੋ ਜਿਹੀ ਅੱਗ ਪਹਿਲਾਂ ਕਦੇ ਨਹੀਂ ਸੀ ਬਲੀ। ਕੀ ਸਿਖ, ਕੀ ਮੁਸਲਮ, ਸਭੋ ਸਿਆਣੇ ਮੂੰਹੋਂ ਮੂੰਹ ਕਹਿੰਦੇ ਸਨ ਕਿ ਇਹ ਕਿਸੇ ਨਾਰਦ ਜਾਂ ਸ਼ੈਤਾਨ ਦੀ ਪ੍ਰੇਰਨਾ ਦਾ ਕੰਮ ਹੈ।

ਕਿਸ਼ਨਾ ਇਕ ਰਵਾਇਤ, ਜਿਹੜੀ ਪਤਾ ਨਹੀਂ ਉਸ ਕਿਥੋਂ ਸੁਣੀ ਸੀ, ਅਜ ਕਲ ਆਮ ਦੁਹਰਾਇਆ ਕਰਦਾ ਸੀ:– "ਆਂਹਦੇ ਨੇ ਜਦੋਂ ਪਹਿਲਾਂ ਪਹਿਲਾਂ ਸ੍ਰਿਸ਼ਟੀ ਸਾਜੀ ਗਈ ਓਦੋਂ ਲੋਕਾਂ ਦੇ ਦਿਲ ਪੈਲੀਆਂ ਜੇਡੇ ਚੌੜੇ ਹੁੰਦੇ ਸਨ। ਧਾਨਾਂ ਦੇ ਉਭਾਰ, ਕਮਾਦਾਂ ਦੀ ਲਹਿ ਲਹਿ, ਕਣਕਾਂ ਦੀਆਂ ਠਾਠਾਂ ਨਾਲ ਹਿਰਦੇ ਸਮੁੰਦਰਾਂ ਜੇਡੇ ਵਡੇ ਬਣੇ ਰਹਿੰਦੇ ਸਨ। ਕੋਈ ਇਹੋ ਜਿਹਾ ਔਂਤਰਾ ਫ਼ਸਾਦ ਓਦੋਂ ਨਹੀਂ ਸੀ ਹੁੰਦਾ।

ਪਰ ਸ਼ੈਤਾਨ ਤੇ ਅਮਨ ਦਾ ਵੈਰ ਮੁਢੋਂ ਹੀ ਚਲਿਆ ਆਉਂਦਾ ਹੈ। ਸ੍ਰਿਸ਼ਟੀ ਸੁਖ ਵਸਦੀ ਉਹਨੂੰ ਨਾ ਸੁਖਾਈ। ਉਹਨੂੰ ਇਕ ਇੱਲਤ ਸੁੱਝੀ।

ਓਸ ਇਕ ਬੋਤਲ ਕੱਢੀ ਜਿਸਦੇ ਉਤੇ ਲਿਖਿਆ ਸੀ, "ਮਸਲਾ-ਬਾਜ਼ੀ" ਇਸ ਵਿਚੋਂ ਕਈ ਬੂੰਦਾਂ ਉਸ ਨੇ ਸ੍ਰਿਸ਼ਟੀ ਸਾਗਰ ਵਿਚ ਸੁੱਟ ਪਾਈਆਂ। ਸ੍ਰਿਸ਼ਟੀ ਵਿਚ ਉਬਾਲ ਪੈਦਾ ਹੋਇਆ ਤੇ ਇਹ ਪਾਟ ਕੇ ਫੁੱਟੀ ਫੁੱਟੀ ਹੋ ਗਈ। ਹਿੰਦੂ, ਮੁਸਲਮਾਨ, ਈਸਾਈ, ਸਿਖ ਤੇ ਹੋਰ ਕਿੰਨੀਆਂ ਵੰਡੀਆਂ ਵਿਚ ਇਹ ਵੰਡੀਜ ਗਈ।"

ਮੌਲਵੀ ਤੇ ਭਾਈ ਕਿਸ਼ਨੇ ਦੀ ਇਸ ਰਵਾਇਤ ਨੂੰ ਕੁਫ਼ਰ ਸਮਝ ਕੇ ਤਿਉੜੀਆਂ ਵਟਦੇ ਉਹਦੇ ਕੋਲੋਂ ਚਲੇ ਜਾਂਦੇ।

\+ + + +

ਓਝਰੀ ਵਾਲੇ ਮਾਮਲੇ ਮਗਰੋਂ ਇਨ੍ਹਾਂ ਪਿੰਡਾਂ ਦਾ ਇਤਿਹਾਸ ਹੀ ਬਦਲ ਗਿਆ। ਹੁਣ ਤੇ ਸਿਖਾਂ ਨੂੰ ਬਾਂਗ ਖ਼ੰਜਰ ਦੀ ਨੋਕ ਤੇ ਮੁਸਲਮਾਨਾਂ ਨੂੰ ਜੈਕਾਰਾ ਬੰਬ ਦੇ ਖੜਾਕ ਵਾਂਗ ਦਹਿਲਾ ਘਤਦਾ। ਕਈ ਵਾਰ ਜਦੋਂ ਵੀ ਮੌਲਵੀ ਮਸੀਤ ਦੇ ਮੁਨਾਰੇ ਤੇ ਖਲੋ ਕੇ ਬਾਂਗ ਦੇਂਦਾ ਤਾਂ ਭਾਈ ਆਪਣੇ ਪਿੰਡ ਵਿਚੋਂ ਜੈਕਾਰੇ ਛੱਡਣ ਲਗ ਪੈਂਦਾ। ਕਈ ਵਾਰ ਏਸੇ ਮਾਮਲੇ ਤੇ ਦੁਵਲਿਓਂ ਡਾਂਗਾਂ ਨਿਕਲੀਆਂ ਸਨ।

ਇਕ ਦਿਨ ਇਕ ਸਿਖਾਂ ਦਾ ਮੁੰਡਾ ਕਿਸੇ ਮੁਸਲਮਾਨਾਂ ਦੀ ਪੈਲੀ ਚੋਂ ਪੱਠੇ ਵਢਦਾ ਫੜਿਆ ਗਿਆ। ਉਮਰੋਂ ਨਿੱਕਾ ਸੀ – ਇਸ ਲਈ ਉਹਨੂੰ ਥਾਣੇ ਤੇ ਨਾ ਖੜਿਆ ਪਰ ਝੰਬ ਉਹਦੀ ਚੰਗੀ ਲੱਥੀ। ਸਿਖ ਕਿਥੇ ਸਹਾਰ ਸਕਦੇ ਸਨ ਏਸ ਮਾਰ ਨੂੰ। ਝਟ ਲਾਠੀਆਂ ਲੈ ਕੇ ਮੁਸਲਮਾਨਾਂ ਤੇ ਜਾ ਪਏ, ਤੇ ਓਦਨ ਸਿਰ ਪਾਟਦੇ ਪਾਟਦੇ ਕਿਸੇ ਸਿਆਣੇ ਦੀ ਸਿਆਣਪ ਨਾਲ ਮਸਾਂ ਬਚੇ। ਸਿਖ ਮੁੰਡਿਆਂ ਦੀ ਟੋਲੀ ਲੜਾਈ ਦੇ ਪਿੜ ਤੋਂ ਪਰਤ ਪਈ।

ਓਦਨ ਆਥਣ ਨੂੰ ਦੂਰ ਆਪਣੇ ਕਮਾਦ ਕੋਲੋਂ ਕਿਸ਼ਨਾ ਸਭ ਕੁਝ ਤਕ ਰਿਹਾ ਸੀ। ਉਹਦੇ ਅੰਦਰ ਇਕ ਕੰਬਣੀ ਛਿੜ ਗਈ। ਸੂਰਜ ਦੀ ਅੰਤਮ ਸੁਰਖ਼ੀ ਉਹਦੀਆਂ ਝੁਰੜੀਆਂ ਨੂੰ ਲਿਘ ਦੇਂਦੀ ਦੇਂਦੀ ਅਲੋਪ ਹੋ ਰਹੀ ਸੀ। ਡਾਂਗਾਂ ਚੁਕੀਂ ਸਿਖ ਗਭਰੂ ਲੜਾਈ ਤੋਂ ਮੁੜੇ ਆਉਂਦੇ ਉਹਦੇ ਪਰ੍ਹਿਓਂ ਦੀ

ਲੰਘੇ, ਉਨ੍ਹਾਂ ਵਿਚ ਕਿਸ਼ਨੇ ਦੇ ਘਰਾਣੇ ਦੇ ਦੋ ਮੁੰਡੇ ਦਾਰਾ ਤੇ ਬਘੇਲਾ ਸਾਰੇ ਸਿਆਪੇ ਦੀ ਨੈਣ ਸਨ। ਹਰਿਕ ਉਪੱਦਰ ਵਿਚ ਇਹ ਦੋਵੇਂ ਆਗੂ ਹੁੰਦੇ ਸਨ। ਕਿਸ਼ਨਾ ਇਨ੍ਹਾਂ ਨੂੰ ਬੜਾ ਸਮਝਾਉਂਦਾ, ਪਰ ਇਹਨੂੰ ਸਿਰ-ਭੌਂਇਆ ਬੁੱਢਾ ਸਮਝ ਕੇ ਉਹ ਉਹਦੀ ਇਕ ਨਾ ਮੰਨਦੇ।

ਦਾਰਾ ਤੇ ਬਘੇਲਾ ਅਸਲ ਵਿਚ ਖੈਰੇ ਦੇ ਮਤਾਰ ਪਏ ਹੋਏ ਸਨ। ਖੈਰਾ ਉਸ ਚਰਾਗ਼ ਦਾ ਪੁੱਤਰ ਸੀ ਜਿਹੜਾ ਕਿਸ਼ਨੇ ਦਾ ਸਕਿਆਂ ਨਾਲੋਂ ਵੀ ਵਧੇਰੇ ਆਪਣਾ ਬਣਿਆ ਹੋਇਆ ਸੀ, ਬਚਪਨ ਤੋਂ ਹੀ।

ਗਲ ਇਹ ਸੀ ਕਿ ਪਿੰਡ ਦੀ ਖ਼ਰਾਬ ਫ਼ਿਜ਼ਾ ਦੇ ਦਿਨੀਂ ਇਕ ਮੇਲੇ ਤੇ ਦਾਰੇ ਤੇ ਬਘੇਲੇ ਨੇ ਜੈਕਾਰਾ ਛਡਿਆ ਤੇ ਖੈਰੇ ਨੇ 'ਯਾ ਅੱਲੀ' ਆਖਿਆ। ਲੜਾਈ ਹੋ ਪਈ। ਖੈਰੇ ਦੀ ਡਾਂਗ ਨਾਲ ਦਾਰੇ ਦਾ ਸਿਰ ਪਾਟ ਗਿਆ ਤੇ ਉਹ ਕਿੰਨਾ ਚਿਰ ਹਸਪਤਾਲੇ ਪਿਆ ਰਿਹਾ। ਉਹ ਬਦਲਾ ਹੁਣ ਦਾਰੇ ਤੇ ਬਘੇਲੇ ਦੀ ਹਿਕ ਵਿਚ ਰੜਕਦਾ ਰਹਿੰਦਾ ਸੀ। ਏਸੇ ਲਈ ਹਰੇਕ ਹਿਲ-ਜੁਲ ਤੇ ਦਾਰਾ ਤੇ ਬਘੇਲਾ ਮੋਢੀ ਬਣ ਕੇ ਜਾਂਦੇ ਸਨ ਕਿ ਖੈਰਾ ਕਿਤੇ ਉਨ੍ਹਾਂ ਨੂੰ ਟਕਰੇ ਸਹੀ।

ਅਜ ਇਨ੍ਹਾਂ ਨੂੰ ਤਕ ਕੇ ਕਿਸ਼ਨਾ ਬੜਾ ਬਿਹਬਲ ਹੋਇਆ। ਸੂਰਜ ਡੁਬ ਚੁਕਾ ਸੀ, ਉਹ ਕਮਾਦ ਦੀ ਵਟੋ ਵਟ ਭੌਂਦਾ ਕੁਝ ਸੋਚਦਾ ਸੀ। ਪਤਾ ਨਹੀਂ ਉਹਦੇ ਖ਼ਿਆਲ ਕਿਹੜੇ ਸਮੇਂ ਨਾਲ ਜਾ ਜੁੜੇ ਸਨ। ਘੁਸਮੁਸਾ ਹੋ ਗਿਆ, ਤਾਰੇ ਚੜ੍ਹ ਆਏ। ਕਮਾਦ ਦੀ ਖੜ ਖੜ ਨੇ ਉਹਦੇ ਮਨ ਦੀ ਇਕਾਗਰਤਾ ਵਿਚੋਂ ਇਕ ਪੁਰਾਣਾ ਸੁਫਨਾ ਕਢ ਮਾਰਿਆ –

"ਉਹ ਦਿਨ-- ਨਾ ਇਨ੍ਹਾਂ ਪਿੰਡਾਂ ਵਿਚ ਬਾਂਗ ਸੀ, ਨਾ ਜੈਕਾਰਾ, ਨਾ ਮੁਸਲਮਾਨ ਗਊ ਮਾਰਦੇ ਤੇ ਨਾ ਸਿਖ ਸੂਰ ਵਢਦੇ। ਮੇਲੇ ਲਗਦੇ ਤਾਂ ਸਾਂਝੇ, ਮੁਸਲਮਾਨ ਮੰਦਰ ਤਕਦੇ ਤੇ ਹਿੰਦੂ ਖਨਕਾਹਾਂ ਤੇ ਪੀਰਾਂ ਦਾ ਆਦਰ ਕਰਦੇ, ਸਾਂਝੀਆਂ ਹਟੀਆਂ, ਸਾਂਝੀ ਖਰੀਦੋ-ਫਰੋਖਤ – ਵਿਆਹ ਸ਼ਾਦੀਆਂ ਵੇਲੇ ਵੀ ਅਨੋਖੀ ਸਾਂਝ......"

ਮੁੜ ਉਹਨੂੰ ਉਹ ਦਿਨ ਚੇਤੇ ਆ ਗਏ ਜਦੋਂ ਉਹ ਨਿੱਕਾ ਹੁੰਦਾ ਖੈਰੇ

ਵੇ ਦਾਦੇ ਆਪਣੇ ਮਿੱਤਰ ਚਰਾਗ਼ ਦੀ ਧੀ ਕਰੀਮੋ ਦੀ ਸ਼ਾਦੀ ਤੇ ਤਿੰਨ ਚਾਰ ਦਿਨ ਉਹਨਾਂ ਦੇ ਘਰ ਹੀ ਰਿਹਾ ਸੀ। ਉਥੇ ਹੀ ਖਾਂਦਾ, ਪੀਂਦਾ ਤੇ ਸੌਂਦਾ ਰਿਹਾ। ਨਿਉਂਦਾ ਵੀ ਰਜ ਕੇ ਪਾਇਆ। ਚਰਾਗ਼ ਦੇ ਘਰ ਉਹ ਇਉਂ ਜਾਪਦਾ ਸੀ ਜੀਕਰ ਉਹਨਾਂ ਦੀ ਹੀ ਅੰਸ਼ ਵਿਚੋਂ ਹੁੰਦਾ ਹੈ – ਕਰੀਮੋ ਉਹਨੂੰ ਮਾਮਾ ਆਂਹਦੀ ਹੁੰਦੀ ਸੀ। ਜੰਞ ਵਿਦਿਆ ਹੋਣ ਤੇ ਕਰੀਮੋ ਨੂੰ ਗੋਦੀ ਲੈ ਕੇ ਉਹ ਡੋਲੀ ਪਾਣ ਗਿਆ ਸੀ। ਕਰੀਮੋ ਦੀ ਮਾਂ ਨੇ ਰਤਾ ਕਰੀਮੋ ਦੀ ਚੁੰਨੀ ਸਰਕਣ ਤੇ ਕਿਸ਼ਨੇ ਨੂੰ ਆਖਿਆ ਸੀ, "ਭਾ......ਰਤਾ ਭਣੇਈਂ ਦੀ ਚੁੰਨੀ ਸਾਂਭ –– ਪਰ ਹੁਣ ਚਰਾਗ਼ ਦੇ ਪੋਤਰੇ ਖੈਰੇ ਤੇ ਦਾਰੇ, ਬਘੇਲੇ ਦਾ ਸਿਰ ਵਢ ਵੈਰ ?"

ਕਿਸ਼ਨੇ ਨੂੰ ਇਕ ਝੁਨਝੁਨੀ ਆਈ ਤੇ ਉਹਦਾ ਤਸੱਵਰ ਟੁੱਟ ਗਿਆ, ਜੀਕਨ ਉਹਦਾ ਸਾਹ ਘੁਟੀਂਦਾ ਹੁੰਦਾ ਹੈ।

ਨ੍ਹੇਰਾ ਹੋ ਗਿਆ ਸੀ, ਹੌਲੀ ਹੌਲੀ ਉਹ ਘਰ ਨੂੰ ਪਰਤ ਪਿਆ। ਕਈ ਲੇਲੇ ਉਹਨੂੰ ਰਾਹ ਵਿਚ ਪਿੰਡ ਨੂੰ ਉਛਲਦੇ ਜਾਂਦੇ ਮਿਲੇ, ਗਾਈਆਂ ਦੇ ਵੱਛੇ ਟਪੋਸੀਆਂ ਮਾਰਦੇ ਲਗੇ ਜਾਂਦੇ ਸਨ। ਛੱਲੀਆਂ ਤੇ ਕਪਾਹ ਦੀਆਂ ਪੈਲੀਆਂ ਵਿਚੋਂ ਉਹ ਮਾਨੋ ਕਾਮੇ ਨਾਲ ਭਰਦਾ ਭਰਦਾ ਘਰ ਜਾ ਅਪੜਿਆ।

\+ \+ \+ \+

ਦੂਜੇ ਦਿਨ ਪਹੁ ਫੁਟਦੀ ਨੂੰ ਉਹ ਆਪਣੇ ਕਮਾਦ ਦੀ ਅਗਲੀ ਗੁੱਠੇ ਗਿਆ ਤਾਂ ਵਟੋਂ ਥੋੜ੍ਹਾ ਅੰਦਰ ਚੋਖਾ ਖੱਪਾ ਖੁਲ੍ਹਿਆ ਹੋਇਆ ਸੀ। ਭਰੀ ਕੁ ਗੰਨੇ ਕਿਸੇ ਵਿਚੋਂ ਭੰਨ ਲਏ ਸਨ। ਕਿਸ਼ਨਾ ਜਿਸਨੇ ਸੈਆਂ ਘਾਲਣਾ ਘਾਲ ਕੇ ਕਮਾਦ ਪਾਲਿਆ ਸੀ ਇਕ ਪਲ ਲਈ ਮੋਨ ਖਲੋਤਾ ਰਹਿ ਗਿਆ। ਕਿੰਨਾ ਚਿਰ ਸੋਚਦਾ ਰਿਹਾ। ਉਹਦੇ ਮਨੋਂ ਭਾਂਤ ਭਾਂਤ ਦੇ ਖ਼ਿਆਲ ਉਠਦੇ ਸਨ। ਕਦੇ ਉਹ ਇਸ ਚੋਰੀ ਦਾ ਸਬੰਧ ਖੈਰੇ ਨਾਲ ਜੋੜਦਾ, ਕਿ ਉਸ ਦਾਰੇ ਬਘੇਲੇ ਨਾਲ ਵਿਰੋਧ ਹੋਣ ਕਰ ਕੇ ਇਹ ਕੰਮ ਕੀਤਾ ਹੋਵੇਗਾ। ਕਦੇ ਉਹ ਖੁਰਾ ਤਕਦਾ। ਪਰ ਉਹ ਵੀ ਐਧਰ ਓਧਰ ਗੁੰਮ ਜਾਂਦਾ।

ਦੂਜੇ ਦਿਨ ਤਿਰਕਾਲੀਂ ਮੁੜ ਇਕ ਪਾਸਿਓਂ ਭਰੀ ਕੁ ਗੰਨੇ ਭੰਨੇ ਹੋਏ ਸਨ, ਤੇ ਤੀਜੇ ਦਿਨ ਫੇਰ ਉਸੇ ਤਰ੍ਹਾਂ।

ਆਂਹਦੇ ਨੇ ਜਟ ਦੀ ਫ਼ਸਲ ਵਿਚ ਉਹਦੇ ਦਿਲ ਦੇ ਟੋਟੇ ਮਿਲੇ ਹੋਏ ਹੁੰਦੇ ਹਨ। ਕੜਕਦੇ ਸਿਆਲਿਆਂ ਤੇ ਅਗ ਵਰਗੇ ਦਿਨਾਂ ਵਿਚ ਹਲ ਵਾਹੁਣੇ, ਰਾਤੀਂ ਪਾਣੀ ਲਾਉਣੇ, ਹੁਆੜ੍ਹ ਭਰੀਆਂ ਰੂੜੀਆਂ ਦੀਆਂ ਟੋਕਰੀਆਂ ਸਿਰ ਤੇ ਚੁਕ ਭੋਂ ਵਿਚ ਮਿਲਾਣੀਆਂ, ਫੇਰ ਬੀ ਪਾ ਕੇ ਮੁਦਤਾਂ ਤੀਕਰ ਫਲ ਦੀਆਂ ਉਡੀਕਾਂ ਵਿਚ ਅੱਖਾਂ ਵਿਛਾ ਰਖਣੀਆਂ, ਇਕ ਲੰਮਾ ਸਬਰ ਹੈ।

ਕਿਸ਼ਨੇ ਦੇ ਅੰਦਰ ਇਕ ਬੇ-ਆਰਾਮੀ ਪੈਦਾ ਹੋ ਗਈ। ਉਹ ਇਉਂ ਨਿਤ ਨਿਤ ਆਪਣੀ ਫ਼ਸਲ ਉਜੜਦੀ ਕਦੋਂ ਤੀਕਰ ਵੇਖਦਾ? ਜੱਟ ਦਾ ਜੇ ਘਰ ਉਜੜ ਜਾਏ ਤਾਂ ਉਹਨੂੰ ਏਡਾ ਹਿਰਖ ਨਹੀਂ ਹੁੰਦਾ, ਪਰ ਫ਼ਸਲ ਦੀ ਬਰਬਾਦੀ ਉਹਦਾ ਕੱਖ ਨਹੀਂ ਛਡਦੀ।

ਉਸ ਕੋਈ ਵਿਉਂਤ ਬਣਾਈ ਤੇ ਕਮਾਦ ਵਿਚ ਲੁਕ ਕੇ ਬਹਿਣਾ ਸ਼ੁਰੂ ਕਰ ਦਿੱਤਾ।

ਇਕ ਦਿਨ ਜਦੋਂ ਤਿਰਕਾਲਾਂ ਢਲੀਆਂ ਤਾਂ ਕਿਸ਼ਨਾ ਕਮਾਦ ਵਿਚ ਬੈਠਾ ਸੀ। ਸੂਰਜ ਡੁਬ ਗਿਆ, ਘੁਸਮੁਸਾ ਬੀਤ ਗਿਆ ਤੇ ਤਾਰੇ ਅਕਾਸ਼ ਉਤੇ ਝਿਲਮਲਾ ਉਠੇ। ਕਿਧਰਿਉਂ ਕਿਸ਼ਨੇ ਗੰਨੇ ਟੁੱਟਣ ਦੀ ਅਵਾਜ਼ ਸੁਣੀ। ਉਹਦਾ ਦਿਲ ਉੱਛਲ ਪਿਆ। ਗੰਨੇ ਉਖੜਦੇ ਜਾਂਦੇ ਸਨ।

ਕਿਸ਼ਨਾ ਹੌਲੀ ਹੌਲੀ ਕਮਾਦੋਂ ਬਾਹਰ ਨਿਕਲਿਆ। ਦੂਰ ਜਿਹੇ ਵਟ ਉਤੇ ਗੰਨਿਆਂ ਦੇ ਢੇਰ ਕੋਲ ਉਹਨੂੰ ਕੋਈ ਖਲੋਤਾ ਦਿਸਿਆ। ਕਿਸ਼ਨੇ ਕਾਹਲੇ ਕਾਹਲੇ ਕਦਮ ਪੁੱਟੇ। ਪਤਲੇ ਹਨੇਰੇ ਵਿਚ ਉਹਦੇ ਝੁਰੜੇ ਚਿਹਰੇ ਦੀ ਠੀਕ ਅਵਸਥਾ ਦਾ ਪਤਾ ਨਹੀਂ ਸੀ ਲਗਦਾ ਕਿ ਉਹਦੇ ਉੱਤੇ ਕੀ ਲਿਖਿਆ ਹੈ। ਗੰਨਿਆਂ ਵਾਲਾ ਭਰੀ ਚੁਕ ਕੇ ਸਿਰ ਤੇ ਅਜੇ ਰਖਣ ਹੀ ਲਗਾ ਸੀ ਕਿ ਕਿਸ਼ਨੇ ਨੂੰ ਤਕ ਕੇ ਉਹਦੀ ਭਰੀ ਭੋਂ ਤੇ ਢਹਿ ਪਈ। ਕਿਸ਼ਨੇ ਅਗੇ ਵਧ ਕੇ ਸੱਠਾਂ ਵਰ੍ਹਿਆਂ ਦੇ ਜੋਤ ਭਰੇ ਨੈਣਾਂ ਨਾਲ ਕੁਝ ਸਿਵਾਣਦਿਆਂ

ਆਖਿਆ:–

"ਖੈਰਿਆ !"

ਖੈਰਾ ਜੀਕਰ ਧਰਤੀ ਵਿਚ ਗੱਡਿਆ ਗਿਆ ਸੀ। ਬੋਲਣ ਦਾ ਯਤਨ ਕਰਨ ਤੇ ਵੀ ਉਹ ਬੋਲ ਨਾ ਸਕਿਆ।

ਥੋੜੀ ਥੋੜੀ ਹਵਾ ਚਲ ਰਹੀ ਸੀ। ਕਮਾਦ ਦੀ ਧੀਮੀ ਖੜ ਖੜ ਫ਼ਿਜ਼ਾ ਵਿਚ ਸੰਗੀਤ ਵਾਂਗ ਗੂੰਜਦੀ ਸੀ। ਕਿਸ਼ਨਾ ਖੈਰੇ ਦੇ ਹੋਰ ਨੇੜੇ ਚਲਾ ਗਿਆ।

"ਖੈਰਿਆ !" ਕਿਸ਼ਨਾ ਮੁੜ ਬੋਲਿਆ।

ਖੈਰੇ ਨੇ ਬੁਲ੍ਹ ਪਤਾ ਨਹੀਂ ਕੀਕਰ ਪੁੱਟੇ – "ਐਤਕਾਂ ਜਾਣ ਦੇਹ – ਭੁਲ ਗਿਆ ਹੁਣ ਤੋਂ ਨਹੀਂ ਆਵਾਂਗਾ ਬਾਬਾ !"

"ਤੂੰ ਡਰ ਨਾ – ਖੈਰਿਆ ! ਮੈਂ ਤੈਨੂੰ ਇਕ ਗਲ ਸੁਣਾਂਦਾ ਹਾਂ – ਪੁਰਾਣੀ ਗਲ ਹੈ – ਇਕ ਵਾਰੀ ਮੈਂ ਤੇ ਤੇਰੇ ਦਾਦੇ ਚਰਾਗ ਨੇ ਇਕ ਫਸਲ ਬੀਜੀ ਸੀ ਸਿੰਜ ਸਿੰਜ ਕੇ ਪਾਲੀ ਸੀ – ਪ੍ਰੇਮ ਦੀ ਫਸਲ – ਪੁੱਤਰ ! ਕਮਾਦ ਉਜੜਦੇ ਦਾ ਮੈਨੂੰ ਡਰ ਨਹੀਂ – ਪਰ ਮੈਂ ਉਹ ਫ਼ਸਲ ਨਹੀਂ ਉਜੜਨ ਦੇਣਾ ਚਾਹੁੰਦਾ – ਉਹ ਆਪਣੀ ਸਾਂਝੀ ਫ਼ਸਲ – ਜ਼ਿੰਦਗੀ ਦਿਆਂ ਖੇਤਾਂ ਵਿਚ ਬੀਜੀ ਹੋਈ ਮੇਰੀ ਤੇ ਚਰਾਗ ਦੀ ਫ਼ਸਲ।"

ਫੇਰ ਕੁਝ ਚਿਰ ਲਈ ਕਿਸ਼ਨਾ ਚੁਪ ਹੋ ਗਿਆ। ਸਾਹਮਣੇ ਪਿੰਡ ਵਿਚ ਇਕ ਦੀਵਾ ਬਲ ਪਿਆ ਤੇ ਉਹ ਮੁੜ ਬੋਲਿਆ, "ਹੇ ਉਰੇ ਖੈਰਿਆ, ਤੈਨੂੰ ਇਹ ਭਰੀ ਚੁਕਾ ਦਿਆਂ – ਲੈ ਜਾ ਓਸ ਘਰ ਜਿਥੇ ਦੀਵਾ ਬਲਦਾ ਹੈ, ਮੈਨੂੰ ਪਤਾ ਹੈ ਉਹੋ ਤੁਹਾਡਾ ਘਰ ਹੈ – ਚਰਾਗ਼ ਦਾ ਘਰ – ਮੈਂ ਚਰਾਗ਼ ਕੋਲ ਓਸੇ ਦੀਵੇ ਦੀ ਲੋ ਤਕ ਕੇ ਕਦੇ ਕਦੇ ਜਾਂਦਾ ਹੁੰਦਾ ਸਾਂ" ਉਹ ਚਿਰਾਂ ਤੋਂ ਬਲਦਾ ਹੈ।

"ਨਹੀਂ–ਨਹੀਂ–ਬਾਬਾ ਹੁਣ ਮੈਥੋਂ ਇਹ ਭਰੀ ਨਹੀਂ ਚੁਕੀ ਜਾਵੇਗੀ।" ਖੈਰੇ ਨੂੰ ਇਵ ਜਾਪਦਾ ਸੀ, ਜੀਕਰ ਉਹਦੇ ਉੱਤੇ ਕੋਈ ਏਡਾ ਭਾਰ ਟਿਕ ਗਿਆ ਹੈ, ਜਿਸਨੂੰ ਉਹ ਉਮਰ ਭਰ ਨਹੀਂ ਲਾਹ ਸਕੇਗਾ। ਤਾਰਿਆਂ ਦੀ

ਲੋਏ ਦੋ ਟੇਪੇ ਉਹਦੇ ਨੈਣਾਂ ਚੋਂ ਢਲਕਦੇ ਦਿੱਸੇ।

+ + + +

ਚਿਰ ਹੋ ਗਿਆ ਸੀ ਏਸ ਘਟਨਾ ਨੂੰ। ਏਸ ਅਰਸੇ ਵਿਚ ਕਈ ਵਾਰ ਦੁਹਾਂ ਪਿੰਡਾਂ ਦੀ ਖਹਿਬੜਾ ਖਹਿਬੜੀ ਹੋਈ। ਫਸਾਦ ਹੋਏ, ਬਾਂਗਾਂ ਨੇ ਪੁਆੜੇ ਪਾਏ, ਜੈਕਾਰਿਆਂ ਨੇ ਲਾਂਬੂ ਲਾਏ। ਗਾਈਆਂ ਜ਼ਿਬਾਹ ਹੋਈਆਂ, ਸੂਰ ਵਢੇ ਗਏ। ਪਿੰਡ ਦੀਆਂ ਫਸਲਾਂ ਵਧੇਰੇ ਉਜੜਨ ਲਗ ਪਈਆਂ। ਖੈਰਾ ਭਾਵੇਂ ਹੁਣ ਕਦੇ ਕਿਸੇ ਲੜਾਈ ਵਿਚ ਨਹੀਂ ਸੀ ਡਿਠਾ ਪਰ ਦਾਰੇ ਤੇ ਬਘੇਲੇ ਦੀ ਅੱਗ ਅਜੇ ਮੱਠੀ ਨਹੀਂ ਸੀ ਹੋਈ। ਉਹ ਖੈਰੇ ਤੋਂ ਬਦਲਾ ਲੈਣ ਤੇ ਤੁਲੇ ਹੋਏ ਸਨ।

ਇਕ ਰਾਤ ਮੁਸਲਮਾਨਾਂ ਦੇ ਪਿੰਡ ਖੈਰੇ ਦੇ ਚਾਚੇ ਦੀ ਰਾਤੋ ਰਾਤ ਕਿਸੇ ਧਾਨਾਂ ਦੀ ਚੋਖੀ ਪੈਲੀ ਵਢ ਲਈ। ਏਸ ਖ਼ਬਰ ਨੇ ਮੁਸਲਮਾਨਾਂ ਵਿਚ ਸੁਨਸੁਨੀ ਫੈਲਾ ਦਿੱਤੀ। ਪੈਲੀ ਵਾਲਿਆਂ ਖੋਜੀ ਬੁਲਾਇਆ। ਖੁਰਾ ਦੱਬਿਆ ਗਿਆ। ਖੋਜੀ ਖੁਰਾ ਦਾਰੇ ਤੇ ਬਘੇਲੇ ਦੀ ਪੈਲੀ ਵਲ ਲਈ ਜਾ ਰਿਹਾ ਸੀ। ਹੌਲੀ ਹੌਲੀ ਖੋਜੀ ਦਾਰੇ ਦੇ ਖੇਤ ਵਿਚ ਧਾਨ ਦੇ ਵਢੇ ਹੋਏ ਢੇਰ ਕੋਲ ਜਾ ਖਲੋਤਾ। ਖੋਜ ਏਥੇ ਆਉਂਦਾ ਸੀ।

ਖ਼ਬਰ ਪਹੁੰਚਦੀ ਸਾਰ ਮੁਸਲਮਾਨਾਂ ਦਾ ਸਾਰਾ ਪਿੰਡ ਡਾਂਗਾਂ ਲੈ ਕੇ ਦਾਰੇ ਦੀ ਪੈਲੀ ਵਿਚ ਆ ਗਿਆ। ਦਾਰੇ ਦਾ ਧੜਾ ਵੀ ਅਗੋਂ ਕੋਈ ਮਾਮੂਲੀ ਚੀਜ਼ ਤੇ ਹੈ ਨਹੀਂ ਸੀ। ਪਿੰਡਾਂ ਦੀਆਂ ਦਹਿਲੀਆਂ ਹੋਈਆਂ ਜ਼ਨਾਨੀਆਂ ਕੋਠਿਆਂ ਤੋਂ ਅੱਖਾਂ ਅੱਡ ਅੱਡ ਤਕ ਰਹੀਆਂ ਸਨ। ਮਾਵਾਂ ਤੜਫ ਉਠੀਆਂ, ਭੈਣਾਂ ਦੇ ਗਲੇਡੂ ਭਰ ਆਏ। ਜਾਂਦੇ ਰਾਹੀ ਏਸ ਸੰਗ੍ਰਾਮ ਨੂੰ ਤਕਣ ਲਈ ਬਾਏਂ ਖਲੋ ਗਏ। ਦਾਰੇ ਦੇ ਖੇਤ ਵਿਚ ਦੁਹਾਂ ਧੜਿਆਂ ਦਾ ਦਲ ਜੁੜ ਗਿਆ।

ਬੁੱਢਾ ਕਿਸ਼ਨਾ ਦਾਰੇ ਤੇ ਬਘੇਲੇ ਨੂੰ ਰੋਕਣ ਲਈ ਅਗੇ ਵਧਿਆ ਹੀ ਸੀ ਕਿ ਉਨ੍ਹਾਂ ਉਸ ਨੂੰ ਧੱਕ ਕੇ ਪਰੇ ਹਟਾ ਦਿੱਤਾ। ਉਹਦੀ ਕੌਣ ਸੁਣੇ ?

"ਆਓ ਕੌਣ ਲਾਉਂਦਾ ਏ ਇਨ੍ਹਾਂ ਧਾਨਾਂ ਨੂੰ ਹੱਥ" ਦਾਰਾ ਡਾਂਗ ਚੁਕ ਕੇ ਕੜਕਿਆ ਤੇ ਦੋ ਉਲਾਂਘਾਂ ਅਗੇ ਭਰੀਆਂ।

"ਤੂੰ ਹੱਥ ਆਂਹਦਾ ਏਂ; ਅਸੀ ਤੈਨੂੰ ਅਜ ਓਸ ਰਾਹੇ ਪਾਵਾਂਗੇ ਕਿ ਤੂੰ ਕਿਸੇ ਦੀ ਪੈਲੀ ਵਲ ਮੁੜ ਤੱਕੇਂਗਾ ਨਹੀਂ" ਖੈਰੇ ਦੇ ਚਾਚੇ ਮੁੱਛਾਂ ਤੇ ਹੱਥ ਫੇਰਦਿਆਂ ਅਗੇ ਵਧ ਕੇ ਆਖਿਆ।

ਦੁਵੱਲਿਓਂ ਡਾਂਗਾਂ ਤਲਵਾਰਾਂ ਵਾਂਗੂ ਤਾਂਹ ਉਠਣ ਹੀ ਲਗੀਆਂ ਸਨ ਕਿ ਪਿਛੋਂ ਕਿਸੇ ਦੀ ਵਾਜ ਸੁਣਾਈ ਦਿੱਤੀ, "ਠਹਿਰੋ ! ਠਹਿਰੋ !"

ਸੂਰਜ ਥੱਲੇ ਥੱਲੇ ਹੁੰਦਾ ਜਾਂਦਾ ਸੀ, ਜੀਕਰ ਓਹਨੂੰ ਲਜਿਆ ਆ ਰਹੀ ਹੁੰਦੀ ਹੈ। ਭੀੜ ਨੇ ਪਿੱਛੇ ਪਰਤ ਕੇ ਤਕਿਆ। ਖੈਰਾ ਵਾਹਣਾਂ ਵਿਚੋਂ ਵਾਹੋ ਦਾਹੀ ਭਜਿਆ ਆਉਂਦਾ ਸੀ।

"ਆਓ – ਮੁੜ ਚਲੋ ਪਿੰਡ ਨੂੰ" ਹੌਂਕਦੇ ਖੈਰੇ ਨੇ ਉਥੇ ਅਪੜਦੇ ਸਾਰ ਆਖਿਆ।

"ਕੀ ਗਲ ਇਆ ਖੈਰਿਆ, ਓਏ ਸਾਨੂੰ ਗੀਦੀ ਬਣਾਉਣਾ ਚਾਹੁੰਦਾ ਏਂ:" ਖੈਰੇ ਦੇ ਚਾਚੇ ਨੇ ਅਣਖੀਲੀ ਵਾਜ ਵਿਚ ਆਖਿਆ।

"ਨਹੀਂ – ਨਹੀਂ – ਸੁਣੋ, ਇਕ ਵਾਰ ਦੀ ਗਲ ਏ, ਮੈਂ ਉਸ ਬਾਬੇ ਕਿਸ਼ਨੇ ਦੀ ਚੋਰੀ ਕੀਤੀ ਸੀ" ਇਹ ਸੁਣ ਕੇ ਸਾਰਿਆਂ ਦੀਆਂ ਡਾਂਗਾਂ ਕੁਝ ਨਿਉਂ ਗਈਆਂ। ਖੈਰਾ ਮੁੜ ਬੋਲਿਆ, "ਇਕ ਦਿਨ ਨਹੀਂ ਮੈਂ ਕਈ ਦਿਨ ਬਾਬੇ ਕਿਸ਼ਨੇ ਦਾ ਕਮਾਦ ਉਜਾੜਦਾ ਰਿਹਾ ਸਾਂ। ਇਕ ਦਿਨ ਸ਼ਾਮੀਂ ਉਸ ਮੈਨੂੰ ਉਤੋਂ ਫੜ ਲਿਆ ਤੇ ਆਂਹਦਾ, "ਮੈਂ ਤੇ ਤੇਰੇ ਦਾਦੇ ਚਰਾਗ ਨੇ ਇਕ ਫ਼ਸਲ ਬੀਜੀ ਸੀ ਪੁੱਤਰ – ਸਿੰਜ ਸਿੰਜ ਕੇ ਪਾਲੀ ਸੀ ਉਹ ਫ਼ਸਲ, ਪ੍ਰੇਮ ਦੀ ਫ਼ਸਲ" ਮੁੜ ਉਸ ਆਖਿਆ ਸੀ, "ਕਮਾਦ ਉਜੜਦਾ ਹੈ ਤਾਂ ਉਜੜ ਜਾਏ ਪਰ ਮੈਂ ਉਹ ਫ਼ਸਲ ਨਹੀਂ ਉਜੜਨ ਦੇਣਾ ਚਾਹੁੰਦਾ" ਤੇ ਮੈਨੂੰ ਗੰਨਿਆਂ ਦੀ ਭਰੀ ਚੁਕਾ ਕੇ ਘਰ ਟੋਰਨਾ ਚਾਹੁੰਦਾ ਸੀ। ਅਜ ਧਾਨ ਉਜੜਦੇ ਨੇ ਤੇ ਉਜੜ ਜਾਣ ਦਿਓ ਪਰ ਉਸ ਫਸਲ ਨੂੰ ਨਾ ਉਜਾੜੋ ਜਿਹੜੀ ਸਾਡੇ ਦਾਦੇ ਚਰਾਗ ਤੇ ਬਾਬੇ ਕਿਸ਼ਨੇ ਨੇ ਬੀਜੀ ਸੀ।" ਖੈਰੇ ਦਾ

ਗਲਾ ਭਰ ਆਇਆ। ਭੀੜ ਸੁੰਨ ਮੁੰਨ ਖਲੋਤੀ ਸੀ। ਕਿਸ਼ਨਾ ਅਗੇ ਵਧਿਆ, ਖੇਰੇ ਨੂੰ ਕੰਬਦੀ ਜੱਫੀ ਵਿਚ ਘੁਟ ਕੇ ਆਂਹਦਾ, "ਪੁੱਤਰ ਤੇਰਾ ਜਨਮ ਅਜ ਸਫਲਾ ਹੋਇਆ।" ਕੁਝ ਹੰਝੂ ਕਿਸ਼ਨੇ ਦੀਆਂ ਝੁਰੜੀਆਂ ਵਿਚ ਫਸੇ ਹੋਏ ਸਨ।

ਹੁਣ ਨ੍ਹੇਰਾ ਵਧੇਰੇ ਹੋ ਚੁਕਾ ਸੀ। ਕਿਸ਼ਨਾ ਮੁੜ ਬੋਲਿਆ, "ਪਹਿਲਾਂ ਮੈਨੂੰ ਕੇਵਲ ਚਰਾਗ਼ ਦੇ ਘਰ ਚਰਾਗ਼ ਬਲਦਾ ਦਿਸਿਆ ਸੀ, ਅਜ ਇਉਂ ਜਾਪਦਾ ਏ, ਜੀਕਰ ਦੋਹਾਂ ਪਿੰਡਾਂ ਵਿਚ ਦੀਪ-ਮਾਲਾ ਹੋ ਗਈ ਏ।

ਦੋਵੇਂ ਧਿਰਾਂ ਕਿਸੇ ਸਿੱਕ ਨਾਲ ਘਰਾਂ ਨੂੰ ਮੁੜ ਰਹੀਆਂ ਸਨ।

---

# ਜਾਂਦੇ ਜਾਂਦੇ

ਨਵੀਂ ਬਸਤੀ ਦਿਨੋਂ ਦਿਨ ਵਧਦੀ ਜਾਂਦੀ ਸੀ। ਚਿੱਟੀਆਂ ਕੋਠੀਆਂ ਧੁਪ ਵਿਚ ਫ਼ਾਨੂਸਾਂ ਵਾਂਗ ਚਮਕਦੀਆਂ ਦੂਰੋਂ ਦਿਖਾਈ ਦੇਂਦੀਆਂ ਸਨ, ਸੜਕਾਂ ਦੀਆਂ ਰਵਸ਼ਾਂ ਉਤੇ ਦਰਖ਼ਤ ਫੁੱਲ ਤੇ ਸਰੂ ਸਿਰ ਪਏ ਕਢਦੇ ਸਨ।

ਹੁਣ ਤੇ ਇੰਨੇ ਪ੍ਰਾਹੁਣੇ ਏਥੇ ਆਉਣ ਲਗ ਪਏ ਕਿ ਪਤਾ ਨਹੀਂ ਸੀ ਲਗਦਾ ਕੌਣ ਕਿਦ੍ਹੇ ਘਰ ਆਇਆ ਹੋਇਆ ਹੈ। ਬੜੇ ਬੇ-ਪਛਾਣ ਜਿਹੇ ਚਿਹਰੇ ਸੰਝ ਸਵੇਰ ਗਰੌਂਡਾਂ ਤੇ ਪਾਰਕਾਂ ਵਿਚ ਭੌਂਦੇ ਲਭਦੇ। ਕਈ ਪਰਦੇਸੀ ਦਰਸ਼ਕ ਜਿਹੜੇ ਕਿਸੇ ਦੇ ਵੀ ਸੰਬੰਧੀ ਜਾਂ ਮਿੱਤਰ ਨਹੀਂ ਸਨ ਹੁੰਦੇ, ਏਥੇ ਕਰਾਏ ਦੇ ਮਕਾਨਾਂ ਵਿਚ ਰਹਿ ਰਹੇ ਸਨ। ਕਾਲਜਾਂ ਦੇ ਮੁੰਡੇ ਕੁੜੀਆਂ ਏਥੇ ਹੁਨਾਲੇ ਦੀਆਂ ਛੁਟੀਆਂ ਕਟਣ ਲਈ ਇਉਂ ਬਿਹਬਲ ਸਨ ਜੀਕਰ ਇਹ ਕੋਈ ਰਮਣੀਕ ਪਰਬਤ ਹੁੰਦਾ ਹੈ। ਭਾਵੇਂ ਬਹੁਤ ਸਾਰੇ ਇਕ ਦੂਜੇ ਲਈ ਓਪਰੇ ਸਨ ਪਰ ਫੇਰ ਵੀ ਇਥੋਂ ਦੀ ਜ਼ਿੰਦਗੀ ਵਿਚ ਕੋਈ ਸਾਂਝ ਜਿਹੀ ਧੜਕਦੀ ਜਾਪਦੀ ਸੀ। ਬਾਹਰੋਂ ਆਉਂਦਿਆਂ ਹੀ ਹਰ ਕੋਈ ਦੂਜਿਆਂ ਵਿਚ ਇਉਂ ਰਲ ਜਾਂਦਾ ਸੀ ਜੀਕਰ ਆਥਣ ਨੂੰ ਬਿਰਛਾਂ ਤੇ

ਪੰਛੀ ਜੁੜ ਬਹਿੰਦੇ ਹਨ।

ਮੈਂ ਵੀ ਇਕ ਦਰਸ਼ਕ ਹੀ ਸਾਂ। ਸੜਕ ਦੇ ਕੰਢੇ ਇਕ ਮਕਾਨ ਵਿਚ ਮੈਂ ਰਹਿੰਦਾ ਸਾਂ। ਮੈਂ ਆਪਣੇ ਆਪ ਨੂੰ ਓਪਰਾ ਜਿਹਾ ਮਹਿਸੂਸ ਕਰਦਾ ਹੁੰਦਾ ਸਾਂ। ਖ਼ਬਰੇ ਇਹ ਮੇਰੀ ਫ਼ਿਤਰਤ ਦੀ ਕਮਜ਼ੋਰੀ ਹੈ।

ਬਰਸਾਤਾਂ, ਬਹੁਤੀਆਂ ਹੋਣ ਕਰਕੇ ਐਤਕਾਂ ਮਲੇਰੀਏ ਦੀ ਸ਼ਕਾਇਤ ਹਰ ਥਾਂ ਹੀ ਵਧੇਰੇ ਸੀ। ਏਸ ਦਾ ਅਸਰ ਏਸ ਨਵੀਂ ਬਸਤੀ ਉਤੇ ਪਏ ਬਿਨਾਂ ਨਾ ਰਹਿ ਸਕਿਆ। ਇਕ ਕੋਠੀ ਵਿਚੋਂ ਕੋਈ ਰਾਜ਼ੀ ਹੁੰਦਾ, ਦੂਜੀ ਵਿਚ ਪੈ ਜਾਂਦਾ। ਕਈ ਵਾਰ ਲਗਾਤਾਰ ਕਈ ਕਈ ਕੋਠੀਆਂ ਵਿਚੋਂ ਡਾਕਟਰ ਨਿਕਲਦਾ ਦਿਖਾਈ ਦੇਂਦਾ ਹੁੰਦਾ ਸੀ।

ਮੇਰੇ ਮਕਾਨ ਅਗੇ ਇਕ ਘਾਹ ਦਾ ਕਿਤਾ, ਮਹਿੰਦੀ ਦੀ ਵਾੜ ਤੇ ਓਸ ਦੇ ਨਾਲ ਲਗਵੀਂ ਪੱਕੀ ਸੜਕ। ਇਹ ਸੜਕ ਚੰਗੀ ਵਗਦੀ ਸੀ। ਇਹ ਖ਼ਾਮੋਸ਼ ਵਿਛੀ ਹੋਈ ਸੜਕ ਮੈਨੂੰ ਅਰਮਾਨਾਂ ਦੀ ਭਰੀ ਜਾਪਦੀ ਸੀ। ਦਿਨ ਵਿਚ ਕਈ ਕਈ ਵਾਰੀ ਏਸ ਉਤੋਂ ਦੀ ਡਾਕਟਰ ਦਾ ਸਾਈਕਲ ਲੰਘਦਾ ਹੁੰਦਾ ਸੀ।

ਆਥਣ ਨੂੰ ਜਦੋਂ ਬਤੀਆਂ ਜਗ ਪੈਂਦੀਆਂ ਤਾਂ ਕੋਈ ਵਿਰਲਾ ਜੋੜਾ ਜਾਂ ਕੱਲੀ ਸੂਰਤ ਏਸ ਖ਼ਾਮੋਸ਼ ਸੜਕ ਉੱਤੋਂ ਦੀ ਲੰਘਦੀ। ਜਦੋਂ ਅਕਾਸ਼ ਵਧੇਰੇ ਨਿਰਮਲ ਹੋ ਜਾਂਦਾ ਤੇ ਤਾਰੇ ਉਘੜ ਆਉਂਦੇ ਓਦੋਂ ਮੈਨੂੰ ਇਕ ਕੱਲਾ ਪਰਛਾਵਾਂ ਮਹਿੰਦੀ ਦੀ ਕੱਟੀ ਹੋਈ ਵਾੜ ਉਤੇ ਕੰਬਦਾ ਹੋਇਆ ਲੰਘਦਾ ਨਜ਼ਰੀ ਆਉਂਦਾ। ਉਸ ਵੇਲੇ ਮੈਂ ਵਰਾਂਡਿਓਂ ਬਾਹਰ ਆਰਾਮ ਕੁਰਸੀ ਤੇ ਬੈਠਾ ਰੁਤ ਦਾ ਸੁਆਦ ਮਾਣਿਆਂ ਕਰਦਾ ਸਾਂ।

ਉਸ ਨਿਤ ਲੰਘਦੇ ਪਰਛਾਵੇਂ ਲਈ ਮੇਰੇ ਦਿਲ ਵਿਚ ਅਣਜਾਣੇ ਹੀ ਇਕ ਖੁਤਖੁਤੀ ਜਿਹੀ ਪੈਦਾ ਹੋ ਗਈ। ਮੈਂ ਝਕਦੇ ਝਕਦੇ ਨੇ ਇਕ ਦੋ ਵਾਰ ਉਹਨੂੰ ਨੇੜੇ ਜਾ ਕੇ ਤਕਣ ਦਾ ਯਤਨ ਵੀ ਕੀਤਾ, ਪਰ "ਚਲੋ ਕੋਈ ਹੋਊ" ਇਉਂ ਸੋਚ ਕੇ ਮੈਂ ਕਦੇ ਨੇੜੇ ਨਾ ਗਿਆ। ਇਕ ਦਿਨ ਤਾਂ ਮੈਂ ਜੇਰਾ ਕਰ ਕੇ ਸੜਕ ਤੇ ਚਲਾ ਹੀ ਗਿਆ – ਪਰ ਏਨੇ ਨੂੰ ਉਹ ਸੂਰਤ

ਦੂਰ ਪਰੇ ਇਕ ਕੋਠੀ ਵਿਚ ਜਾ ਵੜੀ।

ਜ਼ਿੰਦਗੀ ਜ਼ਿੰਦਗੀ ਨਾਲ ਹਰ ਥਾਂ ਸਾਂਝ ਪਾਏ ਬਿਨਾਂ ਨਹੀਂ ਰਹਿ ਸਕਦੀ। ਬੋਲ ਚਾਲ ਦੀ ਸਾਂਝ ਨਾ ਸਹੀ, ਕੱਠਿਆਂ ਮਿਲ ਬਹਿਣ ਦੀ ਸਾਂਝ ਨਾ ਸਹੀ – ਇਨ੍ਹਾਂ ਸਾਂਝਾਂ ਤੋਂ ਪਰੇ ਇਕ ਹੋਰ ਡੂੰਘੀ ਪਰ ਸੂਖਮ ਸਾਂਝ ਹੈ – ਇਕ ਦੂਜੇ ਦੀਆਂ ਅੱਖਾਂ ਵਿਚ ਤਕ ਕੇ ਇਕ ਦੂਜੇ ਨੂੰ ਮਹਿ-ਸੂਸਣ ਦੀ।

ਇਹ ਸਾਂਝ ਜ਼ਿੰਦਗੀ ਦੀ ਸੁਭਾਵਕ ਰੁਚੀ ਹੈ। ਕਿਸੇ ਜਾਣ ਪਛਾਣ ਜਾਂ ਕਿਸੇ ਮਾਦੀ ਲਗਾਓ ਤੋਂ ਬਿਨਾਂ ਵੀ ਇਕ ਜ਼ਿੰਦਗੀ ਦੂਜੀ ਨਾਲ ਛੁਹ-ਮਾਤਰ ਹੋ ਸਕਦੀ ਹੈ। ਦੋ ਜ਼ਿੰਦਗੀਆਂ ਦੀ ਛੁਹ ਨਾਲ ਇਕ ਧੜਕਣ ਪੈਦਾ ਹੁੰਦੀ ਹੈ। ਉਸ ਧੜਕਣ ਵਿਚੋਂ ਹੀ ਅਜ਼ਲ ਤੇ ਹਸ਼ਰ ਨੂੰ ਜੋੜ ਦੇਣ ਵਾਲੀਆਂ ਤੰਦਾਂ ਕਈ ਵਾਰ ਨਿਕਲ ਆਉਂਦੀਆਂ ਹਨ।

ਕਈ ਦਿਨਾਂ ਤੋਂ ਮੈਂ ਕੋਠੀਆਂ ਵਿਚ ਬਿਮਾਰਾਂ ਨੂੰ ਤਕਣ ਨਿਕਲ ਜਾਂਦਾ ਹੁੰਦਾ ਸਾਂ। ਲੋਕਾਚਾਰੀ ਦੀ ਖ਼ਬਰ ਸਾਰ ਲਈ ਨਹੀਂ, ਸਗੋਂ ਉਹ ਖ਼ਬਰ ਸਾਰ ਲੈਣ, ਜਿਹੜੀ ਇਕ ਜ਼ਿੰਦਗੀ ਦੀ ਦੂਜੀ ਵਲ ਪ੍ਰੇਰਨਾ ਤੋਂ ਪੈਦਾ ਹੁੰਦੀ ਹੈ। ਇਹ ਹਰਿਕ ਰੂਹ ਦੇ ਕੋਨੇ ਵਿਚ ਲੁਕੀ ਹੋਈ ਹੁੰਦੀ ਹੈ, ਕਿਸੇ ਵਿਚ ਘਟ ਤੇ ਕਿਸੇ ਵਿਚ ਬਹੁਤੀ। ਫੇਰ ਸ਼ਾਮੀਂ ਮੈਂ ਸੈਰ ਤੇ ਨਿਕਲ ਜਾਂਦਾ ਤੇ ਰੋਟੀ ਖਾ ਕੇ ਨੌਰਾ ਹੋਏ ਮੁੜ ਵਰਾਂਡੇ ਅਗੇ ਆ ਬਹਿੰਦਾ।

ਅਜ ਮੈਂ ਨਿਸਚਾ ਕਰ ਲਿਆ ਸੀ ਕਿ ਉਸ ਪਰਛਾਵੇਂ ਦੇ ਕੋਲੋਂ ਦੀ ਲੰਘ ਜਾਵਾਂਗਾ ਤਾ ਕਿ ਵੇਖ ਸਕਾਂ। ਮੈਂ ਵਾੜ ਕੋਲ ਖਲੋਤਾ ਉਹਦੀ ਰਾਹ ਪਿਆ ਤਕਦਾ ਸਾਂ। ਏਨੇ ਨੂੰ ਦੂਰ ਨੇੜੇ ਵਿਚੋਂ ਕੋਈ ਚੀਜ਼ ਅਗੇ ਵਧਦੀ ਵਧਦੀ ਆਈ। ਨੇੜੇ ਹੋ ਕੇ ਕੁਝ ਸਪਸ਼ਟ ਹੋਈ ਤੇ ਹੋਰ ਨਜ਼ੀਕ ਆ ਕੇ ਉਘੜ ਆਈ। ਉਹ ਕਾਹਲੀ ਕਾਹਲੀ ਉਡਦੇ ਪੰਛੀ ਵਾਂਗੂ ਮੇਰੇ ਕੋਲੋਂ ਦੀ ਲੰਘ ਗਈ – ਚਿੱਟੀ ਸਾਹੜੀ, ਗੁੰਦਿਆ ਜੂੜਾ, ਦੁਆਲੇ ਮੋਤੀਏ ਦਾ ਹਾਰ। ਇਕ ਵੀਣੀ ਉਤੇ ਬਲੌਰੀ ਚੂੜੀ, ਜਿਸ ਉਤੇ ਤਾਰਿਆਂ ਦੀਆਂ ਸਹਿਮੀਆਂ ਰਿਸ਼ਮਾਂ ਪੈ ਕੇ ਮੁੜ ਨਹੀਂ ਸਨ ਸਕਦੀਆਂ।

ਮੈਂ ਜਾਤਾ ਉਹ ਓਦਨ ਵਾਲੀ ਕੋਠੀ ਵਿਚ ਹੀ ਜਾਏਗੀ । ਉਥੋਂ ਦੀ ਰਹਿਣ ਵਾਲੀ ਹੋਵੇਗੀ। ਪਰ ਨਹੀਂ ਅਜ ਉਹ ਇਕ ਹੋਰ ਕੋਠੀ ਵਿਚ ਚਲੀ ਗਈ। ਉਥੇ ਮੈਨੂੰ ਪਤਾ ਸੀ ਕੋਈ ਬੀਮਾਰ ਹੈ । ਏਸ ਤੋਂ ਬਾਅਦ ਵੀ ਮੈਂ ਤਕਿਆ ਉਹ ਬਦਲਵੀਆਂ ਕੋਠੀਆਂ ਵਿਚ ਨਿਤ ਜਾਂਦੀ ਹੁੰਦੀ ਸੀ। ਮੇਰੇ ਅੰਦਰ ਬੜੀ ਤੀਬਰਤਾ ਰਹਿਣ ਲਗੀ ਕਿ ਇਹ ਹੈ ਕੌਣ ?

ਦੂਜੇ ਕੁ ਦਿਨ ਦੀ ਗਲ ਹੈ ਮੈਂ ਰਾਤ ਦੀ ਰੋਟੀ ਖਾ ਕੇ ਇਕ ਬੀਮਾਰ ਮੁੰਡੇ ਕੋਲ ਬਹਿਣ ਚਲਾ ਗਿਆ । ਅੰਦਰ ਬੱਤੀ ਨੀਵੀਂ ਤੇ ਮਧਮ ਹੋਈ ਹੋਈ ਸੀ। ਫਿੱਕਾ ਚਾਨਣ ਕੰਧਾਂ ਉਤੇ ਪੈ ਰਿਹਾ ਸੀ । ਜਦੋਂ ਮੈਂ ਵਰਾਂਡੇ ਵਿਚ ਪੈਰ ਧਰੇ ਤਾਂ ਬਿੜਕ ਸੁਣ ਕੇ ਬਿਮਾਰ ਬਿਸਤਰੇ ਵਿਚ ਹਿਲਿਆ। ਮੇਰੇ ਵਿੰਹਦਿਆਂ ਉਸ ਇਕ ਦਮ ਮੂੰਹ ਨੰਗਿਆਂ ਕਰਕੇ ਮੇਰੇ ਵਲ ਝਿਮਣੀਆਂ ਵਿਚੋਂ ਤਕਿਆ।

"ਉਹ ਤੇ ਨਹੀਂ – --।" ਉਸ ਦੇ ਮੂੰਹੋਂ ਐਵੇਂ ਹੀ ਨਿਕਲ ਗਿਆ। ਸਰ੍ਹਾਂਦੀ ਡਿਊਟੀ ਤੇ ਬੈਠੇ ਮਨੁਖ ਨੇ ਬੀਮਾਰ ਦੇ ਸਿਰ ਨੂੰ ਹੌਲੀ ਦੇਣੀ ਘੁੱਟਿਆ ਤੇ ਪੁਛਿਆ, "ਕੌਣ ਨਹੀਂ ?"

"ਉਹ ਆਈ ਨਹੀਂ ਹੁਣ ਤੀਕਰ ?"

"ਆਉਂਦੀ ਹੋਵੇਗੀ" ਡਿਊਟੀ ਵਾਲੇ ਨੇ ਆਰਾਮ ਦੇਣ ਲਈ ਪੋਲਾ ਜਿਹਾ ਉਹਨੂੰ ਥਾਪੜਿਆ।

ਮੈਂ ਕੁਝ ਚਿਰ ਬੈਠਾ ਰਿਹਾ। ਮੁੜ ਘਰ ਜਾ ਕੇ ਮੰਜੇ ਤੇ ਜਾ ਲੇਟਿਆ। ਸੋਚਦਾ ਸਾਂ, "ਕੀ ਇਹ ਮੁੰਡਾ ਓਸੇ ਕੁੜੀ ਦਾ ਜ਼ਿਕਰ ਪਿਆ ਕਰਦਾ ਸੀ, ਕੀਕਰ ਬਿਹਬਲ ਹੋ ਕੇ ਮੇਰੀ ਬਿੜਕ ਸੁਣ ਕੇ ਮੂੰਹ ਨੰਗਾ ਕਰ ਲਿਆ ਸਾਨੇ" ਇਸ ਕੁੜੀ ਨਾਲ ਇਹਦਾ ਕੀ ਸਬੰਧ ? ਮੈਨੂੰ ਇਹਨਾਂ ਖ਼ਿਆਲਾਂ ਵਿਚ ਨੀਂਦਰ ਨਹੀਂ ਸੀ ਪੈਂਦੀ । ਮੈਂ ਉਠ ਕੇ ਚਾਨਣੇ ਵਿਚ ਜਾ ਕੇ ਪੜ੍ਹਨ ਲਗ ਪਿਆ। ਇਕ ਪ੍ਰੀਛਿਦ ਮੁਕਾਇਆ, ਉਹਦੇ ਅੰਤ ਵਿਚ ਲਿਖਿਆ ਸੀ :

"ਕਈ ਵਾਰ ਮਨੁੱਖ ਹਿਰਦੇ ਦੀ ਹਾਲਤ ਇਹੋ ਜਿਹੀ ਹੋ ਜਾਂਦੀ ਹੈ ਕਿ ਇਹ ਇਕੱਲ ਮਹਿਸੂਸ ਕਰਦਾ ਹੈ । ਹੌਲ ਜਿਹਾ ਇਹਦੇ ਅੰਦਰੋਂ

ਉਠ ਕੇ ਕਸਕ ਬਣ ਜਾਂਦਾ ਹੈ। ਇਹਨੂੰ ਕੋਈ ਰਾਹ ਕਿਧਰ ਜਾਣ ਦਾ ਨਹੀਂ ਲਭਦਾ। ਭੜਕਣਾ ਟਿਕਣ ਨਹੀਂ ਦੇਂਦੀ। ਇਹੋ ਜਿਹੀ ਅਵਸਥਾ ਵਿਚ ਇਹ ਕੋਈ ਤਸੱਲੀ ਲੋੜਦਾ ਹੈ, ਉਹ ਤਸੱਲੀ ਜਿਹੜੀ ਮਨ ਨੂੰ ਬੇ-ਚੈਨੀ ਦੀ ਦੁਨੀਆ ਤੋਂ ਕਢ ਕੇ ਕਿਸੇ ਸੁਰਗੀ ਮੰਡਲ ਵਿਚ ਚੁਕ ਖੜੇ।

ਦੌਲਤ ਦੀ ਤਸੱਲੀ, ਮਿਲਖ ਜਾਗੀਰਾਂ ਦੀ ਤਸੱਲੀ ਤੋਂ ਭਾਵ ਨਹੀਂ, ਉਸ ਤਸੱਲੀ ਨੂੰ ਛੁਹਣ ਦਾ ਯਤਨ ਹੈ ਜਿਹੜੀ ਜ਼ਿੰਦਗੀ ਦੇ ਪਰਦੇ ਉਤੇ ਇਕ ਅਮਿਟ ਲੀਕ ਜਿਹੀ ਖਿਚ ਦੇਂਦੀ ਹੈ, ਜ਼ਿੰਦਗੀ ਵਿਚ ਇਨਸਾਨ ਜਿਹਨੂੰ ਮਹਿਸੂਸਦਾ ਰਹਿੰਦਾ ਹੈ।

ਮੈਂ ਪੜ੍ਹਦਾ ਪੜ੍ਹਦਾ ਉਂਘਲਾ ਗਿਆ। ਇਕ ਅਵਾਜ਼ ਜਿਹੀ ਮੇਰੇ ਕੰਨਾਂ ਨੂੰ ਛੁਹੀ – "ਉਹ ਆਈ ਨਹੀਂ ਹੁਣ ਤੀਕਰ........."

\+ + + +

ਦੂਜੇ ਦਿਨ ਉਸੇ ਵੇਲੇ ਜਦੋਂ ਮੈਂ ਉਸੇ ਬਿਮਾਰ ਮੁੰਡੇ ਦੇ ਘਰ ਗਿਆ ਤਾਂ ਉਹ ਹਾਇ ਹਾਇ ਪਿਆ ਕਰਦਾ ਸੀ। ਉਹਨੂੰ ਕੋਈ ਖ਼ਾਸ ਤਕਲੀਫ ਜਾਪਦੀ ਸੀ, ਕਈ ਸੱਜਣ ਬਿਮਾਰ ਪੁਰਸੀ ਲਈ ਆਏ, ਬੈਠੇ ਤੇ ਟੁਰ ਗਏ। ਮੈਂ ਵੀ ਜਾਣ ਲਈ ਬਾਹਰ ਵਰਾਂਡੇ ਵਿਚ ਨਿਕਲਿਆ ਹੀ ਸਾਂ ਕਿ ਉਹੋ ਕੁੜੀ ਉਥੇ ਫੇਰ ਆ ਗਈ, ਤੇ ਸਿਧੀ ਬਿਮਾਰ ਕੋਲ ਡਠੀ ਕੁਰਸੀ ਵਿਚ ਜਾ ਬੈਠੀ। ਮੈਂ ਵਰਾਂਡੇ 'ਚ ਖਲੋਤਾ ਤਕ ਰਿਹਾ ਸਾਂ। ਬਿਮਾਰ ਨੇ ਤੀਬਰਤਾ ਨਾਲ ਉਹਦੇ ਚਿਹਰੇ ਤੇ ਤਕਿਆ। ਕੁੜੀ ਮੁਸਕ੍ਰਾਂਦੀ ਹੋਈ ਉਹਦੇ ਮੱਥੇ ਤੇ ਹਥ ਪਈ ਫੇਰਦੀ ਸੀ। ਪਲੋ ਪਲ ਬਿਮਾਰ ਦੀ ਹਾਇ ਹਾਇ ਮਧਮ ਹੁੰਦੀ ਚਲੀ ਗਈ। ਮੇਰੇ ਕੋਲ ਇਕ ਜੋੜਾ ਖਲੋਤਾ ਘੁਸਰ ਮੁਸਰ ਕਰ ਰਿਹਾ ਸੀ। ਮੈਂ ਰਤਾ ਕੰਨ ਓਧਰ ਜੋੜੇ:-

"ਇਹ ਕੁੜੀ ਕੌਣ ਹੈ ?" ਮਰਦ ਨੇ ਪੁਛਿਆ।

"ਕੋਈ ਓਪਰੀ ਹੀ ਹੈ" ਜ਼ਨਾਨੀ ਨੇ ਉੱਤਰ ਦਿੱਤਾ।

ਮੈਂ ਹੈਰਾਨ ਸਾਂ ਕਿ ਕੋਈ ਵੀ ਉਹਦੇ ਬਾਰੇ ਕੁਝ ਨਹੀਂ ਸੀ ਜਾਣਦਾ।

ਕਈ ਤਰ੍ਹਾਂ ਦੇ ਖ਼ਿਆਲ ਮੈਂ ਉਸ ਬਾਰੇ ਦੌੜਾਂਦਾ ਸਾਂ। ਕਦੇ ਸੋਚਦਾ, ਇਹ ਡਾਕਟਰ ਹੋਵੇਗੀ, ਪਰ ਮੈਨੂੰ ਪਤਾ ਸੀ ਡਾਕਟਰ ਏਸ ਬਸਤੀ ਦਾ ਹੋਰ ਹੈ। ਕਦੇ ਵਿਚਾਰ ਆਉਂਦੀ ਬਸਤੀ ਵਾਲਿਆਂ ਇਹ ਕੋਈ ਨਰਸ ਰਖੀ ਹੋਵੇਗੀ, ਪਰ ਉਸ ਕਦੇ ਪੋਸ਼ਾਕ ਨਰਸਾਂ ਵਾਲੀ ਨਹੀਂ ਸੀ ਪਾਈ। ਮੈਨੂੰ ਪਤਾ ਸੀ ਮੇਰੇ ਵਾਂਙੂ ਹੋਰ ਵੀ ਕਈ ਉਹਨੂੰ ਨਹੀਂ ਜਾਣਦੇ। ਬਿਮਾਰਾਂ ਕੋਲ ਵੀ ਉਹ ਲਗ ਪਗ ਰਾਤ ਦੇ ਹਨੇਰੇ ਵਿਚ ਹੀ ਜਾਂਦੀ ਵੇਖੀਦੀ ਹੈ।

ਇਕ ਦਿਨ ਆਥਣ ਨੂੰ ਜਦੋਂ ਸੂਰਜ ਡੁਬ ਰਿਹਾ ਸੀ, ਮੈਂ ਸੜਕ ਤੇ ਪਿਆ ਟਹਿਲਦਾ ਸਾਂ, ਕਿ ਕਿਸੇ ਕੋਠੀ ਵਿਚੋਂ ਸਾਜ਼ਾਂ ਦੀ ਆਵਾਜ਼ ਮੇਰੇ ਕੰਨੀ ਪਈ। ਮੈਂ ਹੋਰ ਅਗੇਰੇ ਵਧਿਆ। ਓੜਕ ਉਸੇ ਕੋਠੀ ਅਗੇ ਠਹਿਰ ਗਿਆ। ਉਥੇ ਹੀ ਕੁਝ ਵਜ ਰਿਹਾ ਸੀ।

ਅਸਲ ਵਿਚ ਏਥੋਂ ਦਾ ਯੁਵਕ ਸਖ਼ਤ ਬੀਮਾਰ ਹੋਇਆ ਹੋਇਆ ਸੀ। ਆਮ ਲੋਕਾਂ ਦੀ ਆਵਾ ਜਾਈ ਬੰਦ ਕੀਤੀ ਹੋਈ ਸੀ। ਅਗੇ ਵੀ ਮੈਂ ਉਥੇ ਝਕਦਾ ਝਕਦਾ ਹੀ ਜਾਂਦਾ ਹੁੰਦਾ ਸਾਂ। ਜੇਰਾ ਕਰ ਕੇ ਅਜ ਵੀ ਚਲਾ ਗਿਆ। ਮੇਰੀ ਹੈਰਾਨੀ ਦੀ ਕੋਈ ਹਦ ਨਾ ਰਹੀ ਜਦ ਤਕਿਆ ਉਹੀ ਕੁੜੀ ਅਜ ਵੀ ਰੋਗੀ ਮੁੰਡੇ ਕੋਲ ਹੀ ਬੈਠੀ ਦਿਲਰੁਬਾ ਵਜਾ ਰਹੀ ਸੀ। ਬੜੀਆਂ ਧੀਮੀਆਂ ਤੇ ਕੋਮਲ ਸੁਰਾਂ ਆਥਣ ਦੀ ਮਦਹੋਸ਼ੀ ਵਿਚ ਗੁੰਮ ਹੋ ਰਹੀਆਂ ਸਨ। ਉਹਦਾ ਹੱਥ ਸਾਜ਼ ਉਤੇ ਤੇ ਅੱਖਾਂ ਕਦੇ ਕਦੇ ਬੀਮਾਰ ਦੀ ਨਜ਼ਰ ਨੂੰ ਛੁਹਦੀਆਂ ਲੈਆਂ ਵਿਚ ਜੁੜਦੀਆਂ। ਮੁੰਡੇ ਦੀਆਂ ਅੱਖਾਂ ਕੰਬਦੀਆਂ ਤਰਬਾਂ ਵਿਚੋਂ ਜੀਕਰ ਕੋਈ ਗੁੰਮੀ ਹੋਈ ਚੀਜ਼ ਲਭਦੀਆਂ ਸਨ।

ਮੈਂ ਅਡੋਲ ਇਕ ਕੁਰਸੀ ਤੇ ਬਹਿ ਗਿਆ – ਦੂਰ ਜਿਹੇ।

ਆਂਹਦੇ ਸਨ ਉਹ ਮੁੰਡਾ ਸਾਰਾ ਦਿਨ ਬੁਰੜਾਂਦਾ ਰਹਿੰਦਾ ਸੀ ਤੇ ਟਿਕਦਾ ਨਹੀਂ ਸੀ ਹੁੰਦਾ। ਪਰ ਮੈਂ ਤਕਿਆ ਜਿਉਂ ਜਿਉਂ ਉਹ ਤਾਨਾਂ ਵਿਚ ਸੁਰ ਭਰਦੀ ਸੀ, ਮੁੰਡੇ ਦੇ ਚਿਹਰੇ ਦੀ ਤਾਬੀਰ ਕੁਝ ਇਉਂ ਹੁੰਦੀ ਜਾਂਦੀ ਜੀਕਰ ਕਿਰਨਾਂ ਨਾਲ ਢਲਦੇ ਕੋਰੇ ਹੇਠੋਂ ਨਿਕਲਦਾ ਫੁਲ ਹੁੰਦਾ ਹੈ। ਮੁੜ ਕੁਝ ਚਿਰ ਲਈ ਉਹ ਰੁਕੀ।

"ਮੈਨੂੰ ਇਹ ਸਾਜ਼ ਬੜਾ ਮਧੁਰ ਲਗਦਾ ਹੈ ਜਦੋਂ ਤੁਸੀ......" ਮੁੰਡਾ ਠਹਿਰ ਠਹਿਰ ਕੇ ਬੋਲਿਆ।

ਉਹ ਮੁਸਕਰਾ ਪਈ। "ਮੈਨੂੰ ਵੀ ਪਿਆਰਾ ਲਗਦਾ ਸੀ ਤਦੇ ਤੇ ਸਿਖਿਆ ਹੈ।" ਉਸ ਹਸੂੰ ਹਸੂੰ ਕਰਦੀ ਦੇ ਬੁਲ੍ਹ ਖੁਲ੍ਹੇ। ਰੋਗੀ ਉਹਦੇ ਬੋਲਾਂ ਨੂੰ ਇੰਝ ਸੁਣਦਾ ਸੀ ਜੀਕਰ ਅਰੋਗਤਾ ਦੇ ਫ਼ਰਿਸ਼ਤੇ ਦੀ ਉਡਾਰੀ ਸੁਣਦਾ ਹੋਵੇ।

"ਦੂਜੇ ਸਾਜ਼ਾਂ ਦੀ ਟਿਊਨ ਵਿਚ ਵਜਾਂਦਿਆਂ ਵਜਾਂਦਿਆਂ ਟੋਟ ਆ ਜਾਂਦੀ ਹੈ" ਇਉਂ ਕਹਿੰਦੀ ਦੇ ਉਹਦੇ ਹਥ ਅਛੋਪਲੇ ਹੀ ਰੋਗੀ ਦੇ ਮਥੇ ਤੇ ਜਾ ਟਿਕੇ ਤੇ ਝੁਕੀ ਝੁਕੀ ਮੁੜ ਬੋਲੀ, "ਪਰ ਦਿਲਰੁਬਾ ਦੀਆਂ ਸੁਰਾਂ ਵਿਚੇ ਵਿਚ ਲੀਨ ਹੋ ਜਾਂਦੀਆਂ ਹਨ....।"

"ਲੀਨ ਹੋ ਜਾਂਦੀਆਂ ਹਨ – ਸਦਾ ਹੀ ਵਜਦਾ ਰਹਿੰਦਾ ਹੈ – ਇਹ ਸਾਜ਼.....ਦਿਲ..... ਰੁਬਾ" ਤੇ ਮੁੰਡੇ ਦੀ ਨਿਰਬਲ ਜੋਤ ਕੁੜੀ ਦੇ ਚਿਹਰੇ ਤੇ ਨੀਝ ਬਣ ਕੇ ਖਲੋ ਗਈ।

ਮੁੰਡੇ ਦੇ ਮੰਜੇ ਕੋਲ ਵਰਾਂਡੇ ਦੀ ਡਾਟ ਉਤੇ ਚੜ੍ਹੀ ਹੋਈ ਵੇਲ ਵਿਚ ਇਕੋ ਇਕ ਫੁਲ ਟਹਿਕਦਾ ਸੀ। ਕੁਝ ਚਿਰ ਲਈ ਰੋਗੀ ਦੀ ਨਜ਼ਰ ਉਖੜ ਕੇ ਫੁਲ ਤੇ ਜਾ ਪਈ। ਹੁਣੇ ਇਕ ਤਿਤਲੀ ਉਸ ਤੇ ਆ ਕੇ ਬੈਠੀ ਸੀ। ਘੁਸਮੁਸਾ ਹੋ ਚੁਕਾ ਸੀ।

ਹੁਣ ਰੋਗੀ ਤੇ ਝੁਕੀ ਹੋਈ ਕੁੜੀ ਮੁਸਕਰਾਂਦੀ ਹੋਈ ਖੜੀ ਹੋ ਚੁਕੀ ਸੀ। ਉਹਦੇ ਚਿਹਰੇ ਦੀ ਕਾਹਲ ਤੇ ਛੋਟੀ ਸਾੜ੍ਹੀ ਦੀ ਸਾਂਭ ਤੋਂ ਭਾਸਦਾ ਸੀ, ਜੀਕਰ ਉਹ ਜਾਣ ਲਈ ਤਿਆਰ ਸੀ।

ਮੁੰਡੇ ਨੇ ਲਿਸੀਆਂ ਬਾਹਾਂ ਮਸਾਂ ਚੁਕ ਕੇ ਉਹਦੇ ਵਲ ਵਧਾਈਆਂ – "ਬਸ......?"

"ਜੀ......।" ਉਹ ਕੁਝ ਚੁਪ ਜਿਹੀ ਹੋ ਗਈ। ਉਸ ਮੁੰਡੇ ਵਲ ਝਾਕਿਆ। ਉਹਦੀਆਂ ਨਿਗਾਹਾਂ ਵਿਚ ਜੀਕਰ ਕੋਈ ਇਕਰਾਰ ਸੀ। ਤੇ ਬੂਹਿਓਂ ਬਾਹਰ ਉਹ ਹੌਲੇ ਜਿਹੇ ਨਿਕਲੀ -- ਤੇ ਤਿਤਲੀ ਉਡ ਗਈ।

ਮੈਂ ਦੂਰ ਬੈਠਾ ਤਕ ਰਿਹਾ ਸਾਂ। ਮੁੜ ਉਠ ਕੇ ਘਰ ਕੁਰਸੀ ਤੇ ਜਾ ਲੇਟਿਆ। ਬੜਾ ਚਿਰ ਸੁੰਨੇ ਅਕਾਸ਼ ਉਤੇ ਚੜ੍ਹਦੇ ਤਾਰਿਆਂ ਨੂੰ ਤਕਦਾ ਰਿਹਾ।

× × × ×

ਦੂਜੇ ਦਿਨ ਵੀ ਉਹੋ ਕੁੜੀ ਉਸ ਕੋਠੀ ਆਈ। ਦਿਲਰੁਬਾ ਵਜਾਂਦੀ ਰਹੀ। ਰੋਗੀ ਨੇ ਅੱਖਾਂ ਨੂਟੀਆਂ ਹੋਈਆਂ ਸਨ, ਕੌਣ ਕਹਿ ਸਕਦਾ ਸੀ ਉਹ ਦੁਖੀ ਸੀ ਕਿ ਸੁਖੀ?

ਜਦੋਂ ਉਹ ਮੁੜਨ ਲਗੀ ਤਾਂ ਰੋਗੀ ਦੇ ਚਿਹਰੇ ਤੇ ਕੁਝ ਫਿਕ ਜਿਹੀ ਸੁੱਘੜਦੀ ਜਾਪੀ।

"ਇੰਜ ਨਾ ਹੋਵੇ – – !" ਕੁੜੀ ਨੇ ਆਪਣੇ ਪਰਸ ਵਿਚੋਂ ਕੁਝ ਕਢਦਿਆਂ ਆਖਿਆ, "ਔਹ ਤੁਹਾਡੀ ਸਰਾਂਦੀ ਦੇ ਫਲ......!" ਤੇ ਉਹ ਤੱਕੇ ਬਿਨਾਂ ਹੀ ਮੁੜ ਪਈ।

ਮੁੰਡੇ ਦੇ ਚਿਹਰੇ ਦੀ ਭਾਅ ਬਿੰਦ ਕੁ ਲਈ ਇਉਂ ਹੋ ਗਈ ਜੀਕਰ ਉਹ ਖ਼ਾਬ ਤਕ ਰਿਹਾ ਹੁੰਦਾ ਹੈ ਤੇ ਜਦੋਂ ਉਹ ਬਾਹਰ ਨਿਕਲ ਰਹੀ ਸੀ ਮੁੰਡਾ ਜਾਂਦੀ ਵਲ ਪਾਸਾ ਪਰਤ ਰਿਹਾ ਸੀ।

× × × ×

ਮੇਰੇ ਅੰਦਰ ਇਕ ਖਿਚ ਪੈਦਾ ਹੋ ਗਈ ਕਿ ਉਸ ਕੁੜੀ ਬਾਰੇ ਕੁਝ ਜਾਣਾ। ਦੂਜੇ ਦਿਨ ਮੈਂ ਉਸ ਰੋਗੀ ਮੁੰਡੇ ਦੀ ਕੋਠੀ ਜਦੋਂ ਗਿਆ ਤਾਂ ਉਹ ਓਥੋਂ ਪਰਤ ਰਹੀ ਸੀ। ਮੁੰਡਾ ਕੁਝ ਇਉਂ ਲੰਮਾ ਪਿਆ ਸੀ, ਜੀਕਰ ਲੋਰੀਆਂ ਦੀ ਨਿਘ ਵਿਚ ਬੱਚਾ। ਉਹਦਾ ਮਿਤ੍ਰ ਉਹਦੀ ਸਰਾਂਦੀ ਡਿਊਟੀ ਤੇ ਬੈਠਾ ਸੀ।

ਮੈਂ ਰੋਗੀ ਨੂੰ ਟਿਕਿਆ ਵੇਖ ਕੇ ਬੈਠੇ ਮਿਤ੍ਰ ਨੂੰ ਸੈਨਤ ਨਾਲ ਸਦਿਆ ਤੇ ਏਧਰ ਓਧਰ ਤਕ ਕੇ ਜੱਕੋ-ਤੱਕੀ ਵਿਚ ਪੁਛਿਆ, "ਇਹ ਕੁੜੀ ਕੌਣ ਹੈ?"

"ਕੋਈ ਓਪਰੀ ਹੀ ਹੈ, ਠੀਕ ਤੇ ਮੈਂ ਵੀ ਨਹੀਂ ਜਾਣਦਾ।"

"ਏਥੇ ਕੀਕਰ ਆਈ ਹੈ ?"

"ਆਂਹਦੇ ਨੇ ਛੁਟੀਆਂ ਕੱਟਣ ਲਈ, ਖ਼ਬਰੇ ਕਿਤੇ ਪੜ੍ਹਦੀ ਹੈ।"

"ਇਹ ਕੋਠੀਆਂ ਵਿਚ ਬਿਮਾਰਾਂ ਕੋਲ ਬੜੀ ਜਾਂਦੀ ਹੈ ?"

"ਇਹ ਤੇ ਮੈਂ ਵੀ ਮਹਿਸੂਸ ਕੀਤਾ ਹੈ" ਮਿੱਤ੍ਰ ਨੇ ਆਖਿਆ, "ਪਰ ਏਥੇ ਤੇ ਵਧੇਰੇ......"

ਅਜੇ ਉਹਦੀ ਗਲ ਮੁਕੀ ਵੀ ਨਹੀਂ ਸੀ ਕਿ ਬਿਮਾਰ ਦੀ ਚਾਦਰ ਹਿਲਦੀ ਵੇਖ ਕੇ ਉਹ ਚੁਪ ਕਰ ਗਿਆ। ਮੁੰਡੇ ਦਾ ਮੂੰਹ ਨੰਗਾ ਹੋ ਗਿਆ ਹੋਇਆ ਸੀ ਤੇ ਉਹ ਨਿਖੜੀਆਂ ਪਲਕਾਂ ਵਿਚੋਂ ਨਿੰਮ੍ਹੀ ਜੋਤ ਨਾਲ ਤਕਦਾ ਮੈਨੂੰ ਇਉਂ ਭਾਸਿਆ, ਜੀਕਰ ਉਸ ਸਾਡੀ ਗਲ ਦਾ ਕੋਈ ਭਾਗ ਸੁਣ ਲਿਆ ਹੁੰਦਾ ਹੈ। ਉਹਦੀ ਦ੍ਰਿਸ਼ਟੀ ਵਿਚ ਕੋਈ ਸੁੰਨ ਸੀ। ਮੈਂ ਸੋਚਿਆ–

"ਔਖੀ ਅਵਸਥਾ ਵਿਚ ਦਿਲ ਤਸੱਲੀ ਲੋੜਦਾ ਹੈ। ਦੌਲਤ ਦੀ ਤਸੱਲੀ ਨਹੀਂ, ਕਬਜ਼ੇ ਦੀ ਤਸੱਲੀ ਨਹੀਂ, ਤੇ ਮਿਲਖ ਜਗੀਰਾਂ ਦੀ ਤਸੱਲੀ ਨਹੀਂ, ਭਾਵ ਉਸ ਤਸੱਲੀ ਤੋਂ ਹੈ ਜਿਹੜੀ ਜ਼ਿੰਦਗੀ ਦੇ ਪਰਦੇ ਉਤੇ ਕੋਈ ਅਮਿਟ ਲੀਕ ਖਿਚ ਦੇਂਦੀ ਹੈ ਤੇ ਜ਼ਿੰਦਗੀ ਵਿਚ ਇਨਸਾਨ ਜਿਹਨੂੰ ਮਹਿਸੂਸਦਾ ਰਹਿੰਦਾ ਹੈ।"

# ਦੂਜਾ ਪਾਸਾ

ਬਲੀ ਚੰਦ ਦੀ ਪਹਿਲੀ ਮੁਲਾਕਾਤ ਮੇਰੇ ਨਾਲ ਸਾਡੇ ਵਰਾਂਡੇ ਵਿਚ ਹੀ ਹੋਈ ਸੀ।

ਮੈਂ ਤੇ ਮੇਰੀ ਭੈਣ ਮੋਹਣੀ ਵਰਾਂਡੇ'ਚ ਬਹਿ ਕੇ ਸਿਆਲੇ ਦੀ ਧੁਪ ਸੇਕਿਆ ਕਰਦੇ ਸਾਂ। ਮੋਹਣੀ ਨੂੰ ਵਿਚਾਰਾਂ ਕਰਨ ਦਾ ਚੰਗਾ ਸ਼ੌਕ ਸੀ। ਮਸਲਿਆਂ ਦੀ ਫੋਲਾ ਫਾਲੀ ਵਿਚ ਉਹ ਬੜੀ ਦਿਲਚਸਪੀ ਲੈਂਦੀ ਹੁੰਦੀ ਸੀ। ਚੂੰਕਿ ਐਤਕਾਂ ਮੋਹਣੀ ਨੇ ਦਸਵੀਂ ਦੀ ਪ੍ਰੀਖਿਆ ਵਿਚ ਬਹਿਣਾ ਸੀ, ਇਸ ਲਈ ਜਦੋਂ ਉਹ ਪੜ੍ਹਨ ਵਿਚ ਜੁਟ ਜਾਂਦੀ ਮੈਂ ਕੁਝ ਨਾ ਕੁਝ ਲਿਖਦਾ – ਕਵਿਤਾ ਜਾਂ ਕਹਾਣੀ। ਤੇ ਕਦੇ ਕਦੇ ਕੋਲੋਂ ਦੀ ਵਗਦੀ ਸੜਕ ਉਤੋਂ ਦੀ ਲੰਘਦਿਆਂ ਨੂੰ ਤਕਦਾ।

ਕੋਈ ਫਕੀਰ, ਕੋਈ ਮਜ਼ੂਰ, ਕੋਈ ਮੋਟਰ, ਟਾਂਗਾ, ਸਾਈਕਲ, ਕੁੱਤਾ, ਗਾਈਂ, ਕੋਈ ਮਦਾਰੀ ਸਣੇ ਬਾਂਦਰਾਂ ਦੇ।

ਟੁਰਦੀਆਂ ਫਿਰਦੀਆਂ ਰੰਗਾ ਰੰਗ ਦੀਆਂ ਮੂਰਤੀਆਂ ਇਹਦੇ ਵਿਚੋਂ ਗੁਜ਼ਰਦੀਆਂ ਹਨ, ਕੋਈ ਗਾਉਂਦਾ ਹੈ, ਕੋਈ ਹਸਦਾ ਹੈ, ਕਿਸੇ ਦੀਆਂ

ਅੱਖਾਂ ਅੰਦਰ ਘੁਸੀਆਂ ਹਨ, ਕਿਸੇ ਦਾ ਨੱਕ ਉਭਰਿਆ ਹੈ । ਕੋਈ ਫੀਨ੍ਹਾ ਹੈ, ਕੋਈ ਖੋਦਾ ਹੈ, ਕੋਈ ਗੰਜਾ ਹੈ, ਕੋਈ ਬੜਬੋਲਾ ਹੈ । ਕੋਈ ਕਿਸੇ ਨਾਲ ਬੁਲਾਇਆਂ ਨਹੀਂ ਬੋਲਦਾ, ਕੋਈ ਐਵੇਂ ਗਲ ਪੈਂਦਾ ਹੈ ।

ਸਾਹਮਣੇ ਦੇ ਚੌਂਕ ਵਿਚ ਹਲਵਾਈ ਦੀ ਹਟ ਤੋਂ ਦੁਧ ਪੀ ਕੇ ਇਕ ਮੁੰਡਾ ਸਾਡੇ ਕੋਲ ਆਇਆ । ਮਰੀਅਲ ਜਿਹਾ ਸਰੀਰ, ਗੱਲ੍ਹਾਂ ਅੰਦਰ ਨੂੰ ਧਸੀਆਂ ਹੋਈਆਂ, ਪੈਂਟ ਕੋਟ ਅਧੋਰਾਣੇ ਜਿਹੇ । ਮੋਹਣੀ ਝਟ ਉਠੀ ਤੇ ਅੰਦਰੋਂ ਇਕ ਕੁਰਸੀ ਫੜ ਲਿਆਈ ।

"ਬੈਠੋ ਜੀ" ਮੈਂ ਕੁਰਸੀ ਵਲ ਸੈਨਤ ਕੀਤੀ ।

ਉਹ ਬਹਿ ਗਿਆ । ਹੈਟ ਉਸ ਲਾਹ ਕੇ ਪੱਟਾਂ ਤੇ ਰਖ ਲਈ । ਵਾਲਾਂ ਉਤੇ ਸਜਰਾ ਤੇਲ ਚਮਕ ਰਿਹਾ ਸੀ । ਉਹਦੀਆਂ ਅੱਖਾਂ ਵਿਚ ਫੁਰਤੀ ਤੇ ਰਸਮੀਆਂ ਜਿਹੀ ਹਾਸੀ ਉਹਦੇ ਬੁਲ੍ਹਾਂ ਉਤੇ ਸੀ ।

"ਕੀਕਰ ਆਏ ਹੋ ?"

"ਤੁਹਾਡੇ ਦਰਸ਼ਨਾਂ ਨੂੰ" ਉਸ ਉੱਤਰ ਦਿੱਤਾ ।

ਸੂਰਜ ਚਮਕ ਰਿਹਾ ਸੀ । ਨਿੱਘ ਲੈਣ ਲਈ ਉਸ ਕੋਟ ਦੇ ਬਟਨ ਖੋਲ੍ਹ ਦਿੱਤੇ । ਉਹਦੇ ਕਾਲਰਾਂ ਦੇ ਅੰਦਰ ਵਾਰ ਬੰਧਿਆਈ ਦੀ ਕਿੱਟੀ ਜਿਹੀ ਜੰਮੀ ਹੋਈ ਸੀ ।

"ਬੜੀ ਕਿਰਪਾ ਕੀਤੀ" ਤੇ ਮੈਂ ਦਿਲ ਵਿਚ ਸੋਚਦਾ ਸਾਂ, ਕਦੇ ਮੈਂ ਇਹਨੂੰ ਮਿਲਿਆ ਨਹੀਂ ਤੇ ਨਾ ਹੀ ਸੂਰਤ ਤੋਂ ਵਾਕਫ ਹਾਂ । ਮੈਂ ਝਕਦਾ ਝਕਦਾ ਅਜੇ ਪੁਛਣ ਹੀ ਵਾਲਾ ਸਾਂ, "ਕਿਥੋਂ ਆਏ ਹੋ ?" ਕਿ ਉਹ ਆਪੀਂ ਬੋਲ ਪਏ ।

"ਤੁਹਾਡੀਆਂ ਲਿਖਤਾਂ ਨੇ ਮੈਨੂੰ ਟੋਹ ਮਾਰਿਆ ਹੈ – ਤੁਹਾਡੀ ਲੇਖਣੀ ਵਿਚ ਪਤਾ ਨਹੀਂ ਕੀ ਜਾਦੂ ਹੈ । ਕਹਾਣੀਆਂ ਤੁਹਾਡੀਆਂ ਬੰਦਾ ਪੜ੍ਹਨ ਲਗ ਪਏ ਤਾਂ ਪੁਸਤਕ ਹਥੋਂ ਛਡਣ ਤੇ ਜੀ ਨਹੀਂ ਕਰਦਾ ।"

"ਸ਼ੁਕਰੀਆ"

ਮੋਹਣੀ ਪੜ੍ਹਦੀ ਪੜ੍ਹਦੀ ਪੁਸਤਕ ਠੱਪ ਏਸ ਓਪਰੇ ਦੀਆਂ ਗੱਲਾਂ ਵਿਚ

ਰਸ ਗਈ ਸੀ। ਪਰੇ ਦੂਰ ਜਿਹੇ ਇਕ ਖੁਰਕ ਖਾਧੇ ਕੁੱਤੇ ਨੇ ਕੰਨ ਫਟਕਾਏ, ਮੋਹਣੀ ਨੇ ਉਹਨੂੰ ਛਡਕੇਰ ਦਿੱਤਾ।

"ਮੈਂ ਹੋਰ ਵੀ ਕਈ ਲੇਖਕ ਪੜ੍ਹੇ ਹਨ -- 'ਹੇਮ ਰਾਏ' ਦੀਆਂ ਕਹਾ-ਣੀਆਂ ਦੀਆਂ ਥੀਮਾਂ ਬੜੀਆਂ ਬੋਦੀਆਂ ਹੁੰਦੀਆਂ ਹਨ, 'ਜਸਾਰਤ' ਭਾਵੇਂ ਲਿਖਦਾ ਚੰਗਾ ਹੈ ਪਰ ਜ਼ਬਾਨਦਾਨੀ ਬੇ ਅਸਰ ਹੈ -- ਤੇ 'ਕਿਬਲਾ ਮਨਸੂਰੀ' ਨਿਰਾ ਬਕਵਾਸ" ਨਾਲੇ ਕਾਹਲੀ ਕਾਹਲੀ ਉਹ ਆਪਣੀਆਂ ਦੁਹਾਂ ਟੰਗਾਂ ਨੂੰ ਹਲਾਈ ਜਾਂਦਾ ਸੀ -- "ਲੋਕੀ ਇਹਨਾਂ ਦੀਆਂ ਲਿਖਤਾਂ ਦਾ ਦੂਜਾ ਪਾਸਾ ਨਹੀਂ ਤਕਦੇ ਐਵੇਂ ਪਰਸੰਸਾ ਕਰੀ ਜਾਂਦੇ ਹਨ, ਦੂਜਾ ਪਾਸਾ ਤਕਣ ਤੇ ਸਾਰੀ ਅਸਲੀਅਤ ਅੱਖਾਂ ਅਗੇ ਆ ਜਾਂਦੀ ਹੈ, ਦੋਹਾਂ ਪਾਸਿਆਂ ਤੋਂ ਮੇਰਾ ਭਾਵ ਹੈ ਤਸਵੀਰ ਦੇ ਦੋਵੇਂ ਰੁਖ"

ਉਸ ਦੀ ਸਮਾਲੋਚਨਾ ਵਿਚ ਜਾਨ ਦਿਖਾਈ ਦੇਂਦੀ ਸੀ। ਵਸ਼ੇਸ਼ ਕਰਕੇ 'ਦੂਜੇ ਪਾਸੇ' ਵਾਲੀ ਗੱਲ ਮੇਰੇ ਮਨ ਨੂੰ ਜਚ ਗਈ। ਨੁਕਤਾ-ਚੀਨ ਅੱਖਾਂ ਨਾਲ ਕਿਸੇ ਚੀਜ਼ ਨੂੰ ਟੋਹਣਾ ਕੋਈ ਮਾੜਾ ਥੋੜਾ ਹੈ। ਤਸਵੀਰ ਦੇ ਦੋਵੇਂ ਰੁਖ ਵੇਖਣੇ ਚਾਹੀਦੇ ਹਨ।

"ਜੀ ਹਾਂ ਤੁਸੀ ਸਚ ਆਖਿਆ ਜੇ" ਮੈਂ ਕਿਹਾ।

"ਕੀ ਮੈਂ ਜਾਣ ਸਕਦਾ ਹਾਂ ਤੁਹਾਡਾ ਨਾਉਂ ਕੀ ਹੈ" ਮੈਂ ਨਾਲ ਲਗ-ਦਿਆਂ ਪੁਛਿਆ।

ਤਿੱਖੀ ਚਮਕਦੀ ਸੂਰਜ ਦੀ ਟਿੱਕੀ ਉਤੇ ਇਕ ਬਦਲੀ ਆ ਗਈ। ਠੰਢ ਹੋ ਗਈ ਤੇ ਅਸੀ ਕੁਝ ਸੁੰਘੜ ਜਿਹੇ ਗਏ ਸਾਂ।

"ਜੀ ਮੇਰਾ ਨਾਉਂ ਬਲੀ ਚੰਦ ਹੈ" ਉਸ ਮੱਥੇ ਦੀਆਂ ਤਿਊੜੀਆਂ ਨੂੰ ਪੋਟਿਆਂ ਨਾਲ ਮਲਦੇ ਨੇ ਆਖਿਆ।

ਇਹ ਸੀ ਉਹਦੀ ਸਾਡੇ ਨਾਲ ਪਹਿਲੀ ਮੁਲਾਕਾਤ। ਕੁਝ ਦੇਰ ਉਹ ਹੋਰ ਗਲਾਂ ਕਰਦਾ ਰਿਹਾ। ਸਾਹਿਤਕ ਪਾਸੇ ਦੀ ਉਹਨੂੰ ਚੋਖੀ ਵਾਕਫ਼ੀ ਜਾਪਦੀ ਸੀ। ਜਦੋਂ ਉਹ ਟੁਰ ਗਿਆ ਮੈਂ ਮੋਹਣੀ ਨੂੰ ਆਖਿਆ ਕੇਡਾ ਸਿਆਣਾ ਮੁੰਡਾ ਹੈ।

"ਹਾਂ" ਮੋਹਣੀ ਢਿਲੇ ਜਿਹੇ ਬੁਲ੍ਹ ਕਰਕੇ ਕੇਵਲ ਇਹੋ ਆਖ ਸਕੀ – ਮੈਂ ਕਿੰਨਾ ਚਿਰ ਬਲੀ ਚੰਦ ਦੇ ਮੂੰਹੋਂ ਨਿਕਲੀ ਆਪਣੀਆਂ ਲਿਖਤਾਂ ਦੀ ਪਰਸੰਸਾ ਨੂੰ ਮੁੜ ਮੁੜ ਦਿਲ ਵਿਚ ਦੁਹਰਾਂਦਾ ਰਿਹਾ ਤੇ ਸੋਚਦਾ ਸਾਂ ਕਿ ਵਾਕਈ ਕਿਸੇ ਚੀਜ਼ ਦਾ 'ਦੂਜਾ ਪਾਸਾ' ਤੱਕਣ ਨਾਲ ਕਿੰਨੀਆਂ ਤ੍ਰੁਟੀਆਂ ਨਜ਼ਰ ਆ ਸਕਦੀਆਂ ਹਨ।

× × × ×

ਥੋੜ੍ਹੇ ਚਿਰ ਵਿਚ ਹੀ ਬਲੀ ਚੰਦ ਦਾ ਆਉਣ ਜਾਣ ਸਾਡੇ ਘਰ ਖੁਲ੍ਹ ਗਿਆ ਸੀ। ਪਤਾ ਨਹੀਂ ਕਿਉਂ ਉਹਦੀ ਹਰੇਕ ਚੀਜ਼ ਉਤੇ ਸਮਾਲੋਚਨਾਂ ਦਾ ਮੇਰੇ ਉਤੇ ਚੋਖਾ ਅਸਰ ਪੈਂਦਾ ਹੁੰਦਾ ਸੀ। ਮੋਹਣੀ ਨੇ ਉਸ ਬਾਰੇ ਕਦੇ ਕੋਈ ਰਾਇ ਪ੍ਰਗਟ ਨਹੀਂ ਸੀ ਕੀਤੀ, ਪਰ ਉਹ ਉਸਦੀਆਂ ਗਲਾਂ ਸੁਣਦੀ ਜ਼ਰੂਰ ਹੁੰਦੀ। ਬਦੇਸੀ ਲਿਖਾਰੀਆਂ ਸ਼ੈਲੀ, ਕੀਟਸ, ਹੋਮਰ, ਗੋਰਕੀ, ਆਦਿ ਦੇ ਚਰਚੇ ਛਿੜੇ ਰਹਿੰਦੇ। ਕਈ ਥਾਂਆਂ ਉਤੇ ਮੈਂ ਉਹਦੇ ਨਾਲ ਅਸਹਿਮਤ ਹੁੰਦਿਆਂ ਹੋਇਆਂ ਵੀ ਚੁਪ ਕਰ ਜਾਂਦਾ। ਉਹ ਹਰ ਚੀਜ਼ ਦੇ 'ਦੂਜੇ ਪਾਸੇ' ਨੂੰ ਅਜਿਹੀ ਦਲੀਲ ਨਾਲ ਪੇਸ਼ ਕਰਦਾ ਸੀ ਕਿ ਸਹਿਮਤ ਹੋਣਾ ਹੀ ਪੈਂਦਾ।

ਗੱਲੀਂ ਗੱਲੀਂ ਇਕ ਦਿਹਾੜੇ ਆਪਣੇ ਮਿੱਤਰ ਵਸ਼ੇਸ਼ਰ ਕੋਲ ਬਲੀ ਚੰਦ ਦਾ ਜ਼ਿਕਰ ਮੈਂ ਕਰ ਦਿੱਤਾ ਸੀ। ਵਸ਼ੇਸ਼ਰ ਉਹਨੂੰ ਜ਼ਰੂਰ ਮਿਲਣਾ ਚਾਹੁੰਦਾ ਸੀ।

ਵਸ਼ੇਸ਼ਰ ਤੇ ਮੈਂ ਕਠੇ ਪੜ੍ਹੇ ਸਾਂ। ਕੱਠਿਆਂ ਹੀ ਬੀ. ਏ. ਪਾਸ ਕੀਤਾ। ਕਾਲਜ ਦੀਆਂ ਸਾਹਿਤਕ ਕਲੱਬਾਂ ਵਿਚ ਉਹਦੀਆਂ ਕਵਿਤਾਵਾਂ ਵੀ ਪ੍ਰਸੰਸਾ ਪ੍ਰਾਪਤ ਕਰ ਚੁਕੀਆਂ ਹੋਈਆਂ ਸਨ ਪਰ ਫੇਰ ਵੀ ਉਹਦੀ ਨਜ਼ਮ ਵਿਚ ਕਈ ਘਾਟਾਂ ਰਹਿ ਜਾਂਦੀਆਂ, ਜਿਹੜੀਆਂ ਮੈਂ ਠੀਕ ਕਰ ਦੇਂਦਾ ਹੁੰਦਾ ਸਾਂ। ਕਈ ਪਰਸਿੱਧ ਮਾਸਕ ਪੱਤਰਾਂ ਵਿਚ ਉਹਦੀਆਂ ਲਿਖਤਾਂ ਛਪਦੀਆਂ ਸਨ। ਬੜੇ ਚਿਰ ਤੋਂ ਵਸ਼ੇਸ਼ਰ ਦਾ ਸਾਡੇ ਘਰ ਆਉਣ ਜਾਣ ਸੀ।

ਮੀਂਹ ਪੈ ਕੇ ਹਟਿਆ ਹੀ ਸੀ। ਫੁਹਾਰ ਦੀ ਧੁੰਦ ਅਜੇ ਵੀ ਬਾਕੀ ਸੀ –

ਹਵਾ ਅੱਤ ਦੀ ਠੰਢੀ ਪਈ ਵਗਦੀ ਸੀ। ਮੋਹਣੀ, ਮੈਂ ਤੇ ਵਸ਼ੇਸ਼ਰ ਕੋਠੀ 'ਚ ਬੈਠੇ ਚਾਹ ਪਏ ਪੀਂਦੇ ਸਾਂ। ਘੜੀ ਕੰਧ ਉਤੇ ਉਹੋ ਆਪਣਾ ਉਮਰਾਂ ਦਾ ਪੁਰਾਣਾ ਰਾਗ ਟਕ – ਟਕ – ਟਕ – ਅਲਾਪ ਰਹੀ ਸੀ।

ਬਾਹਰੋਂ ਛਪ – ਛਪ ਦੀ ਅਵਾਜ਼ ਆਈ। ਮੋਹਣੀ ਨੇ ਬੂਹਾ ਖੋਲ੍ਹਿਆ। ਬਲੀ ਚੰਦ ਖਲੋਤਾ ਕੰਬ ਰਿਹਾ ਸੀ। ਪੈਂਟ ਦੇ ਪੌਂਚਿਆਂ ਨੂੰ ਗਾਰਾ ਲਗਿਆ ਹੋਇਆ ਸੀ, ਕੋਟ ਤੇ ਪੈਂਟ ਦਾ ਅੱਗਾ ਝੰਬ ਨਾਲ ਗਿੱਲਾ ਹੋਇਆ ਹੋਇਆ ਸੀ। ਮੈਂ ਆਪਣੀ ਕੁਰਸੀ ਉਹਦੇ ਲਈ ਛਡ ਕੇ ਦੂਜੀ ਘੜੀਸ ਲਈ। ਮੋਹਣੀ ਚਾਹ ਉਹਦੇ ਲਈ ਖ਼ਾਲੀ ਕੱਪ ਵਿਚ ਪੌਣ ਲਗੀ।

"ਪਰ ਚਾਹ ਮੈਂ ਪੀਂਦਾ ਨਹੀਂ ਹੁੰਦਾ – ਮਾਫ਼ ਕਰਨਾ"

"ਚੰਗਾ ਦੁਧ ਮੰਗਾ ਦੇਂਦੇ ਹਾਂ"

ਮੋਹਣੀ ਦੁਧ ਲੈਣ ਅੰਦਰ ਚਲੀ ਗਈ।

"ਇਹ ਮੇਰੇ ਮਿੱਤਰ ਵਿਸ਼ੇਸ਼ਰ ਹਨ ਤੇ ਆਪ ਮਿਸਟਰ ਬਲੀ ਚੰਦ" ਮੈਂ ਉਨ੍ਹਾਂ ਦੀ ਜਾਣ ਪਛਾਣ ਕਰਾਈ।

"ਹੈਲੋ – ਮਿਸਟਰ ਵਸ਼ੇਸ਼ਰ, ਜਿਨ੍ਹਾਂ ਦੀਆਂ ਕਵਿਤਾਵਾਂ ਕਈ ਮਾਸਕ-ਪੱਤਰਾਂ ਵਿਚ ਛਪਦੀਆਂ ਹਨ। ਮਿਲੌਣ ਲਈ ਹੱਥ ਕਢਦਿਆਂ ਬਲੀ ਚੰਦ ਨੇ ਪੀਲੇ ਪੀਲੇ ਦੰਦ ਕਢ ਕੇ ਹਸਦਿਆਂ ਆਖਿਆ।

"ਜੀ – ਹਾਂ" ਵਸ਼ੇਸ਼ਰ ਨੇ ਮੁਸਕਰਾਂਦਿਆਂ ਬਲੀ ਚੰਦ ਦਾ ਹੱਥ ਹਲੂਣਿਆਂ।

ਏਕਾ ਏਕੀ ਬਾਹਰੋਂ ਜ਼ੋਰ ਦੇ ਛਾਂਤੇ ਦੀ ਵਾਜ ਆਈ – ਕੋਈ ਜਾਂਦੀ ਬਦਲੀ ਜ਼ੋਰ ਦੀ ਵਸ ਪਈ ਸੀ, ਸਾਡਾ ਸਾਰਿਆਂ ਦਾ ਧਿਆਨ ਬਾਹਰ ਵਲ ਹੋ ਗਿਆ ਇਕ ਹੈਰਾਨੀ ਜਿਹੀ ਨਾਲ।

"ਜਨਾਬ ਗ਼ਜ਼ਬ ਕਰ ਵਿਖਾਉਂਦੇ ਹੋ – ਤੁਹਾਡੀ ਇਕ ਇਕ ਤੁਕ ਉਡਦੀ ਹੁੰਦੀ ਹੈ" ਬਲੀ ਚੰਦ ਨੇ ਬੋਝੇ ਚੋਂ ਰੁਮਾਲ ਕੱਢ ਕੇ ਨੱਕ ਸੁਣਕਦਿਆਂ ਆਖਿਆ।

ਮੋਹਣੀ ਪਰਤ ਆਈ – ਦੁਧ ਦਾ ਕੱਪ ਬਲੀ ਚੰਦ ਅਗੇ ਤੇ ਚਾਹ ਦੇ

ਸਾਡੇ ਅਗੇ ਪਏ ਸਨ। ਕੱਪਾਂ ਵਿਚੋਂ ਭਾਫ ਘੇਰੇ ਬਣਾਉਂਦੀ ਛੱਤ ਵਲ ਇਉਂ ਉਡ ਰਹੀ ਸੀ ਜੀਕਰ ਕਿਸੇ ਰੇਸ਼ਮੀ ਸਾੜ੍ਹੀ ਦਾ ਪੱਲਾ ਹਵਾ ਦੇ ਬੁੱਲੇ ਨਾਲ ਉਠ ਰਿਹਾ ਹੁੰਦਾ ਹੈ। ਬਲੀ ਚੰਦ ਨੇ ਗਟ ਗਟ ਕੱਪ ਮੁਕਾ ਦਿੱਤਾ। ਮੋਹਣੀ ਨੇ ਅੱਖਾਂ ਟਡ ਕੇ ਓਧਰ ਤਕਦਿਆਂ ਹੋਰ ਦੁਧ ਉਹਦੇ ਕੱਪ ਵਿਚ ਪਾਇਆ।

"ਤੁਹਾਡਾ ਲਿਖਣ ਦਾ ਢੰਗ ਇਕ ਦਮ ਟੈਗੋਰ ਵਰਗਾ ਹੈ – ਤੁਸੀ ਇਕ ਦਿਨ ਹਿੰਦੁਸਤਾਨ ਦੇ ਚੋਟੀ ਦੇ ਕਵੀਆਂ ਵਿਚ ਜਾ ਖੜੋਵੋਗੇ।"

"ਤੁਹਾਨੂੰ ਮਿਲ ਕੇ ਬੜੀ ਪ੍ਰਸੰਨਤਾ ਹੋਈ ਹੈ – ਤੁਸੀ ਕਿਸੇ ਦਿਹਾੜੇ ਮੇਰੇ ਘਰ ਚਾਹ ਪੀਣ ਦੀ ਕ੍ਰਿਪਾ ਕਰਨੀ" ਵਸ਼ੇਸ਼ਰ ਬੋਲਿਆ।

"ਏਡੀ ਖੇਚਲ ਨਾ ਕਰੋ" ਬਲੀ ਚੰਦ ਨੇ ਨਿਮ੍ਰਤਾ ਨਾਲ ਆਖਿਆ।

"ਨਹੀਂ ਖੇਚਲ ਕਾਹਦੀ – ਮੋਹਣੀ ਤੇ ਰਤਨ ਵੀ ਨਾਲ ਹੋਣਗੇ।"

\+ + + +

ਵਸ਼ੇਸ਼ਰ ਦੀ ਪਾਰਟੀ ਦੀ ਤਿਆਰੀ ਸਾਰੀ ਮੋਹਣੀ ਨੇ ਕਰਾਈ ਸੀ, ਕਿਉਂਕਿ ਉਹਦੇ ਮਾਤਾ ਜੀ ਓਦਨ ਕਿਧਰੇ ਬਾਹਰ ਸਨ। ਮੇਜ਼ ਤੇ ਬੈਠਿਆਂ ਨੂੰ ਚੀਜ਼ਾਂ ਵੀ ਮੋਹਣੀ ਹੀ ਵਰਤਾਉਂਦੀ ਸੀ। ਚੋਖੇ ਚਿਰ ਤੀਕਰ ਅਸੀ ਬੈਠੇ ਰਹੇ ਤੇ ਵਖੋ ਵਖ ਵਿਸ਼ਿਆਂ ਤੇ ਵਿਚਾਰਾਂ ਹੁੰਦੀਆਂ ਰਹੀਆਂ। ਕਦੀ ਧਰਮ ਤੇ ਕਦੀ ਭਾਈਚਾਰੇ ਬਾਰੇ, ਕਦੇ ਦੇਸ਼ ਦਸ਼ਾ ਉੱਤੇ। ਬਲੀ ਚੰਦ ਨੇ ਸਮਾਜੀ ਤੇ ਧਾਰਮਕ ਅਚਾਰਯਾਂ ਦੀ ਜ਼ਿੰਦਗੀ ਦੇ ਦੂਜੇ ਪਾਸੇ ਵਖਾ ਕੇ ਸਾਨੂੰ ਚਕ੍ਰਿਤ ਕਰ ਦਿੱਤਾ। ਅਸੀ ਓਦਨ ਬੜੇ ਖ਼ੁਸ਼ ਖ਼ੁਸ਼ ਨਿਖੜੇ। ਵਸ਼ੇਸ਼ਰ ਵੀ ਅਜ ਬਲੀ ਚੰਦ ਦਾ ਸਿੱਕਾ ਮੰਨੇ ਬਿਨਾਂ ਨਾ ਰਹਿ ਸਕਿਆ।

ਕੁਝ ਦਿਨਾਂ ਮਗਰੋਂ ਹੀ ਜਦੋਂ ਬਲੀ ਚੰਦ ਸਾਡੇ ਘਰ ਆਇਆ ਤਾਂ ਮੈਨੂੰ ਸੈਨਤ ਨਾਲ ਮੋਹਣੀ ਕੋਲੋਂ ਪਾਸੇ ਉਠਾਲ ਕੇ ਓਸ ਹੌਲੀ ਦੇਣੀ ਕਿਹਾ, "ਮੈਂ ਤੁਹਾਡੇ ਨਾਲ ਇਕ ਗੱਲ ਕਰਨੀ ਹੈ।"

ਮੈਂ ਕੁਝ ਸਹਿਮ ਜਿਹਾ ਗਿਆ। ਤੇ ਉਹਨੂੰ ਨਾਲ ਲੈ ਕੇ ਵਖਰੇ ਕਮਰੇ ਵਿਚ ਚਲਾ ਗਿਆ।

"ਤੁਸੀ ਬੁਰਾ ਨਾ ਮਨਾਉਣਾ" ਉਹਦੇ ਮੂੰਹ ਤੇ ਅਤਿ ਦੀ ਗੰਭੀਰਤਾ ਸੀ।
"ਨਹੀਂ,ਨਹੀਂ – ਤੁਸੀ ਆਖੋ" ਮੇਰੇ ਸਾਹ ਤਿੱਖੇ ਤਿੱਖੇ ਵਗਣ ਲਗੇ।
"ਇਹ ਵਿਸ਼ੇਸ਼ਰ ਚੰਗਾ ਬੰਦਾ ਨਹੀਂ।"

ਮੈਂ ਇਕ ਪਲ ਲਈ ਮੀਲ ਦੇ ਪੱਥਰ ਵਾਂਗ ਹੋ ਗਿਆ, ਜਿਸਦੇ ਉੱਤੇ ਅੰਕ ਉਕਰੇ ਹੋਏ ਖੁਲ੍ਹੀਆਂ ਅੱਖਾਂ ਵਾਂਗ ਸਦਾ ਹੀ ਬੇ-ਝਿਮਕੇ ਰਹਿੰਦੇ ਹਨ। ਚਿਰ ਮਗਰੋਂ ਮੈਂ ਪੁਛਿਆ, "ਕਿਉਂ ?"

"ਮੋਹਣੀ ਨੂੰ ਇਸਦੇ ਕੋਲ ਕੱਲਿਆਂ ਨਾ ਜਾਣ ਦੇਣਾ।"

ਮੇਰੇ ਸਾਹ ਠਾਂਹ ਦੇ ਠਾਂਹ ਤੇ ਤਾਂਹ ਦੇ ਤਾਂਹ ਰਹਿ ਗਏ – "ਵਸ਼ੇਸ਼ਰ... ..........." ਮੇਰੇ ਮੂੰਹੋਂ ਨਿਕਲਿਆ।

"ਹਾਂ – ਹਾਂ – ਰਤਨ – ਸਿਆਣੇ ਨੂੰ ਇਸ਼ਾਰਾ ਹੀ ਬੱਸ ਹੁੰਦਾ ਹੈ – ਮੂਰਤ ਦਾ ਇਕੋ ਨਹੀਂ ਦੂਜਾ ਪਾਸਾ ਵੀ ਤੱਕਿਆ ਕਰੋ ਮਿਸਟਰ !"

ਮੈਨੂੰ ਓਦਨ ਸਾਰੀ ਰਾਤ ਨੀਂਦਰ ਨਾ ਪਈ। ਸੋਚਦਾ ਸਾਂ – ਵਸ਼ੇਸ਼ਰ– ਮੇਰੇ ਮਾਤਾ ਪਿਤਾ ਉਹਨੂੰ ਪੁੱਤਰਾਂ ਵਾਂਗ ਸਮਝਦੇ ਹਨ...........ਮੇਰੀ ਹੀ ਭੈਣ – ਮੈਂ ਕੰਬ ਗਿਆ। ਮੰਜੇ ਤੇ ਪਏ ਪਏ ਦੇ ਮੇਰੇ ਬੁਲ੍ਹ ਸੁਕਦੇ ਜਾਂਦੇ ਸਨ।

ਵਸ਼ੇਸ਼ਰ ਦੇ ਵਿਰੁਧ ਮੇਰੇ ਅੰਦਰੋਂ ਲਾਟਾਂ ਉੱਠਣ ਲਗੀਆਂ – ਮੋਹਣੀ ਦੀ ਗੱਲ, ਤੇ ਬਾਹਰ ਵੀ ਨਿਕਲ ਗਈ। ਮੈਂ ਕਾਹਲੀ ਨਾਲ ਉਠ ਕੇ ਬਹਿ ਗਿਆ। ਮੇਰੇ ਮੰਜੇ ਦੇ ਨਾਲ ਵਾਲੀ ਤਿਪਾਈ ਤੇ ਕੁਰਸੀ ਮਾਨੋ ਮੇਰੇ ਅੰਦਰ ਦੀ ਹੁਲੜ੍ਹ-ਬਾਜ਼ੀ ਸੁਣ ਰਹੇ ਸਨ।

ਬਲੀ ਚੰਦ ਦਾ ਸਤਿਕਾਰ ਮੇਰੇ ਦਿਲ ਵਿਚ ਕਿਉਂ ਨਾ ਵਧਦਾ – ਉਹ ਜੋ ਸਾਡੀ ਅਬਰੂ ਦਾ ਖ਼ਿਆਲ ਬਣ ਗਿਆ ਸੀ। ਅਸੀ ਸਾਰੇ ਘਰ ਦੇ ਹੁਣ ਤੀਕਰ ਬੁਧੂ ਬਣੇ ਰਹੇ, ਕਿਸੇ ਨੂੰ ਵੀ ਕੱਖ ਪਤਾ ਨਾ ਲਗਾ। ਭਲਾ ਹੋਵੇ ਇਸ ਬਲੀ ਚੰਦ ਦਾ। ਇਡੀ ਕੁਟਲਤਾ ਵਸ਼ੇਸ਼ਰ ਦੇ ਅੰਦਰ......।

ਫੇਰ ਵਸ਼ੇਸ਼ਰ ਜਿੰਨੀ ਵਾਰੀ ਸਾਡੇ ਘਰ ਆਇਆ ਮੈਂ ਕਦੇ ਉਹਦੇ ਨਾਲ ਸਿੱਧੇ ਮੱਥੇ ਨਾ ਕੂਇਆ। ਜਦੋਂ ਉਹ ਆਉਂਦਾ ਮੈਂ ਬਾਹਰੋ ਬਾਹਰ ਉਹਨੂੰ ਟੋਰਨ ਦਾ ਯਤਨ ਕਰਦਾ। ਘਰ ਵੜਨ ਦਾ ਅਵਸਰ ਹੀ

ਨਾ ਦੇਂਦਾ।

"ਤੁਹਾਡੇ ਸੁਭਾਓ ਨੂੰ ਕੀ ਹੋ ਗਿਆ ਰਤਨ ਜੀ" ਵਸ਼ੇਸ਼ਰ ਮੇਰੇ ਕੋਲੋਂ ਪੁਛਦਾ।

"ਕੁਝ ਨਹੀਂ" ਮੈਂ ਘਿਰਨਾ ਨਾਲ ਮੂੰਹ ਇਕ ਪਾਸੇ ਮੋੜ ਕੇ ਆਖ ਛਡਦਾ।

"ਮਾਤਾ ਜਾਂ ਪਿਤਾ ਜੀ ਨੇ ਤੇ ਕੁਝ ਨਹੀਂ ਆਖਿਆ ਨਾ ?"

"ਨਹੀਂ"

"ਮੋਹਨੀ ਜੀ ਨਾਲ ਤੇ ਰੋਸਾ ਨਹੀਂ" ਉਸ ਇਕ ਦਿਨ ਮੇਰੇ ਕੋਲੋਂ ਪੁਛਿਆ। ਮੈਂ ਉਹਦੇ ਮੂੰਹੋਂ ਮੋਹਣੀ ਦਾ ਨਾਉਂ ਸੁਣ ਕੇ ਮਸਾਂ ਬੇ-ਕਾਬੂ ਹੁੰਦਾ ਹੁੰਦਾ ਰੁਕਿਆ। ਬਲੀ ਚੰਦ ਨੇ ਇਕ ਦਿਨ ਦਸਿਆ ਸੀ ਕਿ ਜਿਹੜੇ ਮੁੰਡੇ ਦੀ ਭੈਣ ਸੋਹਣੀ ਹੋਵੇ ਮੁੰਡੇ ਉਹਦੇ ਨਾਲ ਬੜੇ ਮਿਠੇ ਰਹਿੰਦੇ ਹਨ ਤਾਂ ਜੁ ਉਹਨਾਂ ਦੇ ਘਰ ਆਉਣ ਜਾਣ ਦਾ ਮੌਕਾ ਮਿਲਦਾ ਰਹੇ, ਇਹ ਉਹਨਾਂ ਦੀ ਜ਼ਿੰਦਗੀ ਦਾ ਦੂਜਾ ਪਾਸਾ ਹੁੰਦਾ ਹੈ। ਵਸ਼ੇਸ਼ਰ ਦੀ ਅਧੀਨਗੀ, ਮਿੱਠਾ-ਪਨ ਸਭ ਉਸੇ ਦੂਜੇ ਪਾਸੇ ਦੀਆਂ ਤਿੜ੍ਹਾਂ ਸਨ।

ਬਲੀ ਚੰਦ ਦਾ ਮੁਲ ਮੇਰੇ ਦਿਲ ਨੇ ਪਾ ਲਿਆ ਹੋਇਆ ਸੀ। ਉਹ ਕਹਿੰਦਾ ਹੁੰਦਾ ਸੀ, "ਅਜ ਕਲ ਜਣਾ ਖਣਾ ਮਿੱਤਰ-ਧ੍ਰੋਹੀ ਹੈ, ਮਿੱਤਰ ਦਾ ਹਾਣ ਲਾਭ ਪਛਾਣਨ ਵਾਲਾ ਸੈਆਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ" ਬਲੀ ਚੰਦ ਦੇ ਇਹ ਸੁਨਹਿਰੀ ਬੋਲ ਮੇਰੇ ਹਿਰਦੇ ਦੇ ਹਨ੍ਹੇਰੇ ਵਿਚ ਨਗਾਂ ਵਾਂਗ ਚਮਕ ਰਹੇ ਸਨ।

ਉਹ ਜਦੋਂ ਸਾਡੇ ਘਰ ਆਉਂਦਾ ਮੈਂ ਮੋਹਣੀ ਨੂੰ ਅਵੱਸ਼ ਕੋਲ ਸਦਦਾ ਤਾਂ ਜੁ ਉਹ ਵੀ ਬਲੀ ਚੰਦ ਦੇ ਵਿਚਾਰਾਂ ਵਿਚ ਹਿਸਾ ਲਵੇ, ਪਰ ਮੋਹਣੀ ਪਤਾ ਨਹੀਂ ਕਿਉਂ ਨਕ ਸੁਕੇੜ ਕੇ ਆਖ ਦੇਂਦੀ, "ਰਤਨ ਵੀਰਾ! ਮੇਰਾ ਜੀ ਨਹੀਂ ਕਰਦਾ ਇਨ੍ਹਾਂ ਗਲਾਂ ਤੇ ਬਹਿਣ ਨੂੰ"।

ਮੈਂ ਮੋਹਣੀ ਦੇ ਏਸ ਅਵੇਸਲੇ ਪਨ ਵਲ ਬਹੁਤੀ ਤਵੱਜੋ ਨਾ ਦੇਂਦਾ। ਜਾਣਦਾ ਸਾਂ ਕੁੜੀਆਂ ਨੂੰ ਵਧੇਰੇ ਡੂੰਘੇ ਵਿਚਾਰਾਂ ਨਾਲ ਘਟ ਦਿਲਚਸਪੀ

ਹੁੰਦੀ ਹੈ। ਸਖ਼ਤ ਸਮਾਲੋਚਨਾਂ ਤੋਂ ਇਸਤ੍ਰੀ ਦਾ ਸੁਹਲ ਹਿਰਦਾ ਝੇਂਪ ਜਾਂਦਾ ਹੈ। ਮੋਹਨੀ ਅਜਿਹੀਆਂ ਗਲਾਂ ਤੋਂ ਸਦਾ ਕੰਨੀ ਕਤਰਾਉਂਦੀ ਸੀ।

ਬਸੰਤ ਤੋਂ ਇਕ ਦਿਨ ਪਹਿਲਾਂ ਅਸੀ ਬਜ਼ਾਰੋਂ ਕੁਝ ਚੀਜ਼ਾਂ ਲੈਣ ਚੱਲੇ ਤਾਂ ਬਲੀ ਚੰਦ ਵੀ ਨਾਲ ਸੀ। ਮੈਨੂੰ ਉਹ ਹਰ ਪਾਸਿਓਂ ਸੰਪੂਰਨ ਮਨੁਖ ਜਾਪਦਾ ਸੀ। ਸੌਦਿਆਂ ਬਾਰੇ ਉਹ ਏਡੀਆਂ ਗਲਾਂ ਕਰਨ ਲਗਾ ਜੀਕਰ ਸਾਰੇ ਸੰਸਾਰ ਦੇ ਬਿਓਪਾਰ ਦੀ ਉਹਨੂੰ ਸੂਝ ਹੁੰਦੀ ਹੈ। ਹਰੇਕ ਨਿਰਖ ਦਾ ਉਹਨੂੰ ਪਤਾ ਸੀ। ਉਹ ਸਾਧਾਰਨ ਤੇ ਉੱਘੀਆਂ ਹਟੀਆਂ ਬਾਰੇ ਤੋਤੇ ਵਾਂਗ ਦਸਦਾ ਚਲਿਆ ਗਿਆ। ਇਕ ਚੰਗੀ ਪਰਸਿੱਧ ਹੱਟੀ ਤੋਂ ਕਈ ਵਰ੍ਹਿਆਂ ਦੇ ਅਸੀ ਸੌਦੇ ਖ਼ਰੀਦਦੇ ਚਲੇ ਆਉਂਦੇ ਸਾਂ। ਉਹ ਡਾਢੇ ਸਾਊ ਹਟਵਾਣੀਏਂ ਸਨ। ਪਰ ਬਲੀ ਚੰਦ ਨੇ ਸਾਨੂੰ ਓਧਰ ਜਾਣੋਂ ਡਕਦਿਆਂ ਆਖਿਆ:

"ਰਤਨ! ਤੁਸੀ ਡਾਢੇ ਭੋਲੇ ਹੋ। ਹੁਣ ਤੀਕਰ ਉਨ੍ਹਾਂ ਠੱਗਾਂ ਕੋਲੋਂ ਲੁਟਾਈ ਖਾਂਦੇ ਚਲੇ ਆਏ ਹੋ – ਉਹ ਤੇ ਛਿੱਲ ਲਾਹ ਘਤਦੇ ਨੇ। ਕਦੇ ਕਿਸੇ ਹੋਰ ਤੋਂ ਵੀ ਖ਼ਰੀਦ ਕੀਤੀ ਜੇ ?"

"ਨਹੀਂ" ਮੈਂ ਆਖਿਆ।

"ਆਓ ਏਧਰ" ਅਸੀ ਬਲੀ ਚੰਦ ਦੇ ਮਗਰ ਟੁਰ ਪਏ, "ਚੀਜ਼ ਖ਼ਬਰੇ ਰਤਾ ਮਹਿੰਗੀ ਹੀ ਮਿਲੇ ਪਰ ਹੋਵੇਗੀ ਸੋਲਾਂ ਆਨੇ ਖਰੀ" ਬਲੀ ਚੰਦ ਓੜਕ ਇਕ ਮਾਮੂਲੀ ਜਿਹੀ ਹੱਟੀ ਅਗੇ ਜਾ ਖਲੋਤਾ।

"ਵੱਡੇ ਵੱਡੇ ਹੱਟਾਂ ਨਾਲੋਂ ਨਿਕੇ ਨਿਕੇ ਸਸਤੇ ਰਹਿੰਦੇ ਹਨ" ਬਲੀ ਚੰਦ ਨੇ ਮੇਰੇ ਵਲ ਮੂੰਹ ਕਰ ਕੇ ਆਖਿਆ।

ਸਾਰੇ ਸੌਦੇ ਖ਼ਰੀਦੇ ਗਏ। ਵਾਕਈ ਕੁਝ ਮਹਿੰਗੇ ਸਨ। ਪਰ ਘਰ ਜਦੋਂ ਉਹ ਸੌਦੇ ਵਰਤੇ ਤਾਂ ਮਾਤਾ ਜੀ ਨੇ ਦਸਿਆ ਕਿ ਸਾਰੀਆਂ ਚੀਜ਼ਾਂ ਘਟੀਆ ਸਨ।

"ਤੁਹਾਨੂੰ ਭਰਮ ਹੈ ਮਾਤਾ ਜੀ – ਬਲੀ ਚੰਦ ਵਰਗਾ ਮਨੁੱਖ ਕਦੇ ਘਟੀਆ ਚੀਜ਼ਾਂ ਦੁਆ ਸਕਦਾ ਹੈ।"

ਦੂਜੇ ਕੁ ਦਿਨ ਸਾਡਾ ਪੁਰਾਣਾ ਹਟਵਾਣੀਆ ਅਲਾਂਭਾ ਲੈ ਕੇ ਆਇਆ

ਕਿ ਅਸੀ ਸੌਦੇ ਦੂਜੀ ਹਟੀਓਂ ਕਿਉਂ ਖ਼ਰੀਦੇ ਜਦੋਂ ਹਰਿਕ ਚੀਜ਼ ਉਹ ਸਾਨੂੰ ਸਵੱਲੀ ਦੇਂਦਾ ਹੁੰਦਾ ਸੀ। [illegible] ਘਰ ਸਮਝਾਇਆ ਕਿ ਅਸੀ ਠੱਗਾਂ ਕੋਲੋਂ ਖਹਿੜਾ ਛੁਡਾ ਲਿਆ [illegible]ਦਰ ਤੋਂ ਸਾਡੀ ਇਹ ਛਿੱਲ ਲਾਹੁੰਦੇ ਆਉਂਦੇ ਸਨ। ਪਰ ਮਾਤਾ ਜੀ ਮੁੜ ਆਖੀ ਜਾਣ, "ਠੱਗਾਂ ਕੋਲ ਸਗੋਂ ਫਸ ਗਏ ਹਾਂ ਰਤਨ!" ਬਲੀ ਚੰਦ ਨੇ ਸਾਡੀ ਕਪੜੇ ਦੀ ਦੁਕਾਨ ਵੀ ਛੁਡਾ ਦਿੱਤੀ ਸੀ। ਮਾਤਾ ਜੀ ਨੂੰ ਤੇ ਖ਼ਾਸ ਕਰ ਕੇ ਮੋਹਣੀ ਨੂੰ ਦੂਜੀ ਦੁਕਾਨ ਦੇ ਕਪੜਿਆਂ ਤੇ ਸਦਾ ਸ਼ਕ ਰਿਹਾ, ਪਰ ਮੈਂ ਉਨ੍ਹਾਂ ਦੀ ਗੱਲ ਕਦੇ ਨਾ ਗੌਲੀ ਕਿਉਂਕਿ ਮੈਂ ਜਾਣਦਾ ਸਾਂ ਜ਼ਨਾਨੀਆਂ ਵਹਿਮਣਾਂ ਹੁੰਦੀਆਂ ਹਨ।

ਬਲੀ ਚੰਦ ਸਦਾ ਹੀ ਇਸ ਗੱਲ ਤੇ ਜ਼ੋਰ ਦੇਂਦਾ ਹੁੰਦਾ ਸੀ ਕਿ ਦੁਨੀਆਂ ਜ਼ਿੰਦਗੀ ਦਾ ਇਕੋ ਪਾਸਾ ਵੇਖਦੀ ਹੈ, ਦੂਜਾ ਪਾਸਾ ਵੇਖਿਆਂ ਅੱਖਾਂ ਉਘੜਦੀਆਂ ਹਨ। ਉਸ ਮੇਰਾ ਇਹ ਵਿਸ਼ਵਾਸ ਪੱਕਾ ਕਰਾ ਦਿੱਤਾ ਸੀ ਕਿ ਸੰਸਾਰ ਦੇ ਨੜਿਨਵੇਂ ਫ਼ੀ ਸਦੀ ਲੋਕਾਂ ਦੀ ਜ਼ਿੰਦਗੀ ਦਾ ਦੂਜਾ ਪਾਸਾ ਖ਼ਤਰਨਾਕ ਹੁੰਦਾ ਹੈ। ਮਿੱਤਰ ਉੱਤੋਂ ਉੱਤੋਂ ਸੱਜਣ ਪਰ ਅੰਦਰੋਂ ਧੀਆਂ ਭੈਣਾਂ ਤੇ ਵਾਰ ਕਰਨ ਵਾਲੇ, ਦੁਕਾਨਦਾਰ ਮੂੰਹ ਦੇ ਮਿੱਠੇ ਪਲੋਸਵੀਆਂ ਗੱਲਾਂ ਕਰਨ ਵਾਲੇ, ਪਰ ਅੰਦਰੋਂ ਕਾਤੀਆਂ ਹੁੰਦੇ ਹਨ।

ਬਲੀ ਚੰਦ ਨੇ ਇਕ ਵਾਰ ਰਾਜ ਨੀਤੀ ਤੇ ਵਿਚਾਰ ਕਰਦਿਆਂ ਦਸਿਆ ਸੀ ਕਿ ਸਾਰੇ ਲੀਡਰਾਂ ਦੀ ਜ਼ਿੰਦਗੀ ਦੇ ਦੋ ਪਾਸੇ ਹੁੰਦੇ ਹਨ। ਇਹ ਲੋਕ ਆਖਣਗੇ ਕੁਝ ਕਮਾਣਗੇ ਕੁਝ। ਜੰਨਤਾ ਨੂੰ ਤਕਰੀਰਾਂ ਨਾਲ ਮੋਮ ਕਰ ਲੈਣਗੇ, ਆਪਣੇ ਮਗਰ ਲਾ ਲੈਣਗੇ, ਪਰ ਦੂਜੇ ਪਾਸੇ, ਸ਼ਰਾਬ ਹੈ, ਰੰਡੀ ਬਾਜ਼ੀ ਹੈ, ਕੌਂਸਲ ਦੀ ਮੈਂਬਰੀ ਦੀ ਲਗਨ ਮਚਲਦੀ ਹੁੰਦੀ ਹੈ।

ਮਹਾਤਮਾ ਗਾਂਧੀ ਤੇ ਜਵਾਹਰ ਲਾਲ ਤੇ ਟੀਕਾ ਟਿਪਣੀ ਕਰਦਿਆਂ ਉਸ ਦਸਿਆ ਕਿ ਇਨ੍ਹਾਂ ਲੋਕਾਂ ਦੀ ਜ਼ਿੰਦਗੀ ਦਾ ਦੂਜਾ ਬੰਨਾ ਵੀ ਕਿਸੇ ਸੁਆਰਥ ਤੋਂ ਖ਼ਾਲੀ ਨਹੀਂ। ਇਹ ਆਮ ਲੀਡਰਾਂ ਨਾਲੋਂ ਉਚੇ ਜ਼ਰੂਰ ਹਨ ਪਰ ਮੁਲਕ ਦੇ ਪਰਧਾਨ ਜਾਂ ਡਿਕਟੇਟਰ ਬਣਨ ਦੀ ਇੱਛਾ ਇਨ੍ਹਾਂ ਦੇ ਅੰਦਰ ਵੀ ਲੁਕੀ ਹੋਈ ਹੈ।

ਇਨ੍ਹਾਂ ਦੂਹਾਂ ਲੀਡਰਾਂ ਤੇ ਇਹ ਸਮਾਲੋਚਨਾ ਮੈਨੂੰ ਕੁਝ ਜਚੀ ਨਾ।

"ਨਹੀਂ – ਮਹਾਤਮਾ ਤੇ ਜਵਾਹਰ ਨ... ਪੂਰਬੀ ਲੀਡਰ ਨਹੀਂ ਅਖਵਾ ਸਕਦੇ" ਮੈਂ ਕਿਹਾ।

"ਨਹੀਂ ਰਤਨ! ਤੂੰ ਇਕੋ ਪਾਸਾ ਤਕਦਾ ਏਂ ਜ਼ਿੰਦਗੀ ਦਾ, ਦੂਜਾ ਪਾਸਾ ਤਕਿਆਂ ਸਾਰਾ ਪਾਜ ਉਘੜ ਆਉਂਦਾ ਹੈ।"

ਮਹੀਨਾ ਹੋ ਗਿਆ ਸੀ ਉਹਨੂੰ ਸਾਡੇ ਘਰ ਆਉਂਦਿਆਂ। ਉਸ ਦੀ ਸੁਹਬਤ ਨੇ ਮੇਰੇ ਕਈ ਵਿਸ਼ਵਾਸ ਹਲੂਣ ਦਿੱਤੇ ਸਨ। ਸੌਦਿਆਂ ਬਾਰੇ, ਮਿੱਤਰਾਂ ਬਾਰੇ, ਦੁਨੀਆਂ ਬਾਰੇ। ਹੁਣ ਮੈਂ ਕਿਸੇ ਗੱਲ ਉਤੇ ਸ਼ਕ ਕਰੇ ਬਿਨਾਂ ਕਦਮ ਨਹੀਂ ਸਾਂ ਪੁਟਦਾ ਹੁੰਦਾ। ਹਰਿਕ ਚੀਜ਼ ਦਾ ਦੂਜਾ ਪਾਸਾ ਤਕਦਾ ਹੁੰਦਾ ਸਾਂ। ਮੇਰੀ ਇਹੋ ਜਿਹੀ ਤਬੀਅਤ ਤਕ ਕੇ ਮਿੱਤਰਾਂ ਮੇਰੇ ਕੋਲ ਆਉਣਾ ਜਾਣਾ ਘਟ ਕਰ ਦਿੱਤਾ, ਘਰ ਵਿਚ ਹਰ ਵੇਲੇ ਮੇਰੇ ਨਾਲ ਲੜਾਈ ਝਗੜਾ ਰਹਿਣ ਲਗਾ। ਇਹ ਤੇ ਕੁਦਰਤੀ ਸੀ। ਕਿਉਂਕਿ ਉਹ ਸਾਰੇ ਸਭ ਕਾਸੇ ਦਾ ਇਕੋ ਪਾਸਾ ਤਕਦੇ ਸਨ ਤੇ ਮੈਂ ਦੋਵੇਂ ਘੋਖਦਾ ਹੁੰਦਾ ਸਾਂ।

ਇਨ੍ਹੀ ਦਿਨੀਂ ਹੀ ਮੇਰੇ ਪਿਤਾ ਜੀ ਦਾ ਦਿਲ ਬੰਦ ਹੋਣ ਕਰ ਕੇ ਦਿਹਾਂਤ ਹੋ ਗਿਆ। ਉਹ ਰੇਲਵੇ ਵਿਚ ਵੱਡੇ ਐਂਜੀਨੀਅਰ ਸਨ। ਜਿੰਨੇ ਚਿਰ ਮਾਤਮ ਰਿਹਾ ਬਲੀ ਚੰਦ ਸਾਡੇ ਘਰ ਉਕਾ ਨਾ ਆਇਆ। ਮੈਂ ਜਾਤਾ ਕਿਧਰੇ ਟੁਰ ਗਿਆ ਹੋਵੇਗਾ। ਕਈ ਦਿਨ ਮਗਰੋਂ ਓੜਕ ਉਹ ਆਇਆ। ਘਰ ਮਕਾਣ ਆਈ ਸੀ। ਉਹ ਕੁਝ ਚਿਰ ਬਹਿ ਕੇ ਬਿਨਾਂ ਬਹੁਤ ਕੁਝ ਆਖੇ ਹੀ ਟੁਰ ਗਿਆ। ਮੇਰੇ ਇਕ ਪੁਰਾਣੇ ਹਮ ਜਮਾਤ ਨੇ ਉਹਨੂੰ ਸਾਡੇ ਬੂਹਿਓਂ ਨਿਕਲਦਿਆਂ ਤਕ ਮੈਥੋਂ ਆ ਕੇ ਪੁਛਿਆ:–

"ਇਹ ਬਲੀ ਚੰਦ ਸੀ ਨਾ ਰਤਨ"

"ਹਾਂ" ਮੈਂ ਉੱਤਰ ਦਿੱਤਾ।

"ਏਸ ਲੁੱਚੇ ਨੂੰ ਘਰ ਨਾ ਵੜਨ ਦਿੱਤਾ ਕਰੋ। ਇਹ ਬੜੀ ਚੁਕ, ਦਬ ਕਰਦਾ ਹੈ – ਇਧਰੋਂ ਲਾ ਉਧਰ ਬੁਝਾ, ਉਧਰੋਂ ਬੁਝਾ ਏਧਰ ਲਾ।

ਇਹ ਮਿੱਤਰਾਂ ਨੂੰ ਪਾੜ ਦੇਂਦਾ ਤੇ ਘਰ ਵਿਚ ਲੜਾਈਆਂ ਪੁਆ ਦੇਂਦਾ ਹੈ – ਅਜੇ ਹੋਰ ਦਿਨ ਦੀ ਗੱਲ ਹੈ ਕਿ ਸ਼ਿਵ ਦਰਸ਼ਨ ਤੇ ਕੁਲਦੀਪ ਦੁਹਾਂ ਸਕੇ ਭਰਾਵਾਂ ਦੇ ਆਪੋ ਵਿਚ ਸਿਰ ਪੁੜਵਾ ਦਿੱਤੇ ਸਨ ਏਸ ਬਦਮਾਸ਼ ਨੇ। ਇਹ ਹਰਿਕ ਨੂੰ ਜ਼ਿੰਦਗੀ ਦਾ ਦੂਜਾ ਪਾਸਾ ਹੀ ਵਖਾਉਂਦਾ ਫਿਰਦਾ ਹੈ।"

ਮੈਂ ਹੈਰਾਨ ਜਿਹਾ ਹੋ ਗਿਆ। ਕੁਝ ਚਿਰ ਸੋਚਦਾ ਵੀ ਰਿਹਾ ਪਰ ਹਮ ਜਮਾਤ ਦੀਆਂ ਗੱਲਾਂ ਤੇ ਮੈਨੂੰ ਯਕੀਨ ਨਾ ਆਇਆ।

ਦੂਜੇ ਦਿਨ ਜਦੋਂ ਮੈਂ ਬਾਜ਼ਾਰ ਵਿਚੋਂ ਲੰਘ ਰਿਹਾ ਸਾਂ ਤਾਂ ਇਕ ਨੁੱਕਰ ਦੀ ਓਟ ਵਿਚ ਬਲੀ ਚੰਦ ਕਿਸੇ ਨਾਲ ਗੱਲਾਂ ਪਿਆ ਕਰਦਾ ਸੀ। ਮੈਂ ਖਲੋ ਗਿਆ। ਮੈਂ ਚਾਹੁੰਦਾ ਸਾਂ ਉਹ ਉਧਰੋਂ ਗਲ ਮੁਕਾਏ ਤਾਂ ਉਹਨੂੰ ਮਿਲਾਂ। ਉਸ ਮੈਨੂੰ ਕੋਈ ਨਾ ਤਕਿਆ। ਮੈਂ ਧਿਆਨ ਨਾਲ ਜਦੋਂ ਸੁਣਿਆ ਉਹ ਆਖ ਰਿਹਾ ਸੀ:–

"ਰਤਨ ਦਾ ਪਿਤਾ – ਚੰਗਾ ਹੋਇਆ ਯਾਰ ਮਰ ਗਿਆ, ਉਸ ਕੋਲੋਂ ਸਾਰੇ ਤੰਗ ਪਏ ਹੋਏ ਸਨ। ਉਹ ਤੇ ਪੁੱਜ ਕੇ ਵੱਢੀ ਖੋਰਾ ਸੀ – ਅਫਸਰ ਉਹਦੇ ਸਦਾ ਹੀ ਵਿਰੁਧ ਰਹੇ, ਤੁਸੀ ਲੋਕ ਐਵੇਂ ਪਰਸੰਸਾ ਕਰਨ ਲਗ ਜਾਂਦੇ ਹੋ। ਜ਼ਿੰਦਗੀ ਦਾ ਦੂਜਾ ਪਾਸਾ ਨਹੀਂ ਤਕਦੇ।

ਮੈਂ ਦੰਦਾਂ ਵਿਚ ਜੀਭ ਨਪੀ -- ਇਉਂ ਜਾਪਿਆ ਜੀਕਰ ਮੇਰੀਆਂ ਅੱਖਾਂ ਅਗੋਂ ਕੋਈ ਪਰਦਾ ਚੁਕਿਆ ਗਿਆ ਹੁੰਦਾ ਹੈ। ਮੈਂ ਬਲੀ ਚੰਦ ਨੂੰ ਬਿਨਾ ਬੁਲਾਏ ਹੀ ਅਗੇ ਟੁਰ ਗਿਆ।

---

# ਇਕ ਦਿਨ

ਲੈਂਡੇ ਤੇ ਸ਼ਸ਼ੀ ਬਚਪਨ ਦਾ ਚੋਖਾ ਭਾਗ ਇਕੱਠਿਆਂ ਖੇਡ ਕੇ ਬਿਤਾਇਆ ਸੀ। ਜੱਨਤ ਦੇ ਫ਼ਰਿਸ਼ਤਿਆਂ ਧੁਰੋਂ ਹੀ ਮਨੁੱਖ ਦੇ ਕੰਨ ਵਿਚ ਆਖਿਆ ਸੀ ਕਿ ਬਚਪਨ ਦੀਆਂ ਖੇਡਾਂ ਤੇਰੇ ਜੀਵਨ ਉਤੇ ਉਹ ਝਰੀਟਾਂ ਹੋਣਗੀਆਂ ਜਿਨ੍ਹਾਂ ਦੀ ਚੀਸ ਤੈਨੂੰ ਕਿਸੇ ਵੀ ਉਮਰ ਵਿਚ ਤੜਫਾ ਕਢੇਗੀ। ਜਦੋਂ ਬਾਲਪਨ ਤੋਂ ਉਤਾਂਹ ਉਠ ਸ਼ਸ਼ੀ ਨੂੰ ਉਹਦੇ ਪਿਤਾ ਨੇ ਉਚੇਰੀ ਵਿਦਿਆ ਲਈ ਕਲਕੱਤੇ ਆਪਣੇ ਭਰਾ ਕੋਲ ਭੇਜ ਦਿੱਤਾ ਤਾਂ ਲੈਂਡੇ ਦੀ ਮਾਤਾ ਜੀ ਨੇ ਦਸਿਆ ਕਿ ਲੈਂਡਾ ਕਈ ਦਿਨ ਕੱਲਾ ਕੱਲਾ ਭੌਂਦਾ ਰਿਹਾ – ਚੁਪ ਚੁਪ ਤੇ ਉਦਾਸ ਉਦਾਸ। ਉਹ ਆਪਣੇ ਸ਼ਹਿਰ ਵਿਚ ਹੀ ਪੜ੍ਹਦਾ ਹੁੰਦਾ ਸੀ।

ਕਦੇ ਕਦਾਈਂ ਉਹਨੂੰ ਸ਼ਸ਼ੀ ਦੀ ਚਿਠੀ ਵੀ ਆ ਜਾਂਦੀ ਸੀ। ਉਸ ਵਿਚ ਲਿਖਿਆ ਹੁੰਦਾ ਸੀ, "ਕਲਕੱਤੇ ਦੇ ਬਾਜ਼ਾਰਾਂ ਵਿਚ ਭੀੜ ਭੜੱਕਾ ਹੈ, ਰੌਣਕ ਹੈ, ਜੀ ਚੰਗਾ ਲਗ ਜਾਂਦਾ ਹੈ, ਤੁਸੀ ਚੇਤੇ ਆ ਜਾਂਦੇ ਹੋ – ਇਹ ਗਹਿਮਾ ਗਹਿਮ ਛਡਣ ਤੇ ਜੀ ਨਹੀਂ ਕਰਦਾ।"

ਚਿਠੀਆਂ ਦੇ ਇਹਨਾਂ ਅੱਖਰਾਂ ਨੂੰ ਲੰਡਾ ਮੁੜ ਮੁੜ ਵਾਚਦਾ – ਕਿੰਨਾ ਕਿੰਨਾ ਚਿਰ ਸੋਚਦਾ, "ਜਿਸਦਾ ਕਲਕੱਤੇ ਦੀ ਗਹਿਮਾ ਗਹਿਮ ਛਡਣ ਤੇ ਜੀ ਨਹੀਂ ਕਰਦਾ, ਉਥੇ ਮੇਰੇ ਲਈ ਕੋਈ ਯਾਦ ਹੈ ?" ਉਹ ਸ਼ੰਕਿਆਂ ਦੀ ਤਾਣੀ ਵਿਚ ਉਲਝ ਜਾਂਦਾ। ਪਰ ਫੇਰ ਮਨ ਦੀ ਤਸੱਲੀ ਲਈ ਇਹ ਸਤਰ ਪੜ੍ਹਦਾ, "ਤੁਸੀ ਵੀ ਚੇਤੇ ਆ ਜਾਂਦੇ ਹੋ"। ਤੇ ਖ਼ਿਆਲ ਕਰਦਾ, ਮੁਹੱਬਤਾਂ ਬਿਨਾਂ ਕੌਣ ਕਿਸੇ ਨੂੰ ਯਾਦ ਕਰਦਾ ਹੈ" ਉਹ ਏਸੇ ਸਤਰ ਨੂੰ ਮੁੜ ਮੁੜ ਪੜ੍ਹਦਾ ਤੇ ਸੋਚਦਾ, "ਜਦੋਂ ਮੈਂ ਠੇਡਾ ਖਾ ਕੇ ਡਿਗ ਪੈਂਦਾ ਹੁੰਦਾ ਸਾਂ ਉਹ ਹਥ ਦੇ ਕੇ ਉਠਾ ਦੇਂਦੀ ਹੁੰਦੀ ਸੀ – ਉਹ ਮੈਨੂੰ ਮੋਢੇ ਦਾ ਸਹਾਰਾ ਦੇ ਕੇ ਟੋਰਦੀ ਹੁੰਦੀ ਸੀ – ਬਿਨਾਂ ਲਗਾਓ ਦੇ ਕੋਈ ਕਾਹਨੂੰ ਕਿਸੇ ਦੇ ਨੇੜੇ ਆਉਂਦਾ ਹੈ" ਤੇ ਉਹ ਆਪਣੇ ਆਪ ਵਿਚ ਡਾਢਾ ਪ੍ਰਸੰਨ ਹੋ ਜਾਂਦਾ।

ਸ਼ਸ਼ੀ ਦੀਆਂ ਮਨ ਨੂੰ ਖਿੱਚੋ-ਤਾਨ ਵਿਚ ਰਖਣ ਵਾਲੀਆਂ ਚਿੱਠੀਆਂ ਆਉਂਦੀਆਂ ਰਹੀਆਂ। ਫੇਰ ਤਿੰਨਾਂ ਕੁ ਵਰ੍ਹਿਆਂ ਮਗਰੋਂ ਉਹ ਛੁਟੀਆਂ ਉਤੇ ਘਰ ਆਈ। ਹੁਣ ਉਹ ਮੁਟਿਆਰ ਸੀ – ਮੁਟਿਆਰ ਪਤਲੀ, ਲਾਲ ਮੂੰਹ, ਅੱਖਾਂ ਵਿਚ ਚਮਕ, ਮਧੁਰਮੁਸਕਾਨ, ਅਦਾਵਾਂ ਖਿਚਵੀਆਂ, ਅੰਗ ਅੰਗ ਵਿਚੋਂ ਜ਼ਿੰਦਗੀ ਦੀਆਂ ਤਾਰਾਂ ਗੂੰਜਦੀਆਂ ਸਨ। ਉਹ ਲੰਡੇ ਨੂੰ ਓਕਰ ਹੀ ਮਿਲੀ ਜੀਕਰ ਬਚਪਨ ਵਿਚ ਉਹਦੇ ਨਾਲ ਖੇਡਦੀ ਹੁੰਦੀ ਸੀ।

ਲੰਡਾ ਹੁਣ ਤੀਕਰ ਕਲਕੱਤਿਓਂ ਆਈ ਸ਼ਸ਼ੀ ਨੂੰ ਜਿੰਨੀ ਵਾਰੀ ਮਿਲਿਆ ਭਾਵੇਂ ਗੱਲਾਂ ਚੋਖੀਆਂ ਕੀਤੀਆਂ, ਹੱਸੇ, ਖੇਡੇ, ਪਰ ਫੇਰ ਵੀ ਉਹ ਕੁਝ ਚੁਪ ਚੁਪ ਰਹਿੰਦਾ ਹੁੰਦਾ ਸੀ। ਸ਼ਸ਼ੀ ਵੀ ਉਸ ਦੀ ਏਸ ਅਸਾਧਾਰਨ ਖਾਮੋਸ਼ੀ ਨੂੰ ਅਨੁਭਵ ਕਰਦੀ ਸੀ। ਲੰਡੇ ਦੇ ਅੰਦਰ ਕੋਈ ਗੱਲ ਸੀ ਜਿਹੜੀ ਉਹ ਸ਼ਸ਼ੀ ਨੂੰ ਕਿਸੇ ਖਾਮੋਸ਼ ਇਕਾਂਤ ਵਿਚ ਦੱਸਣੀ ਚਾਹੁੰਦਾ ਸੀ।

ਇਕ ਦਿਨ......ਇਕ ਦਿਨ ਮੌਸਮ ਵਿਚ ਠੰਢ ਸੀ। ਹਵਾ ਸੀਟੀਆਂ ਮਾਰਦੀ ਦਰਖਤਾਂ ਦੇ ਝੁਰਮਟਾਂ ਵਿਚੋਂ ਦੀ ਲੰਘਦੀ ਪਈ ਸੀ। ਲੰਡਾ ਸ਼ਹਿਰੋਂ ਬਾਹਰ ਤਲਾ ਦੇ ਕੰਢੇ ਲਗਾ ਜਾਂਦਾ ਸੀ। ਅਜ ਉਹਦਾ ਜੀਅ ਉਮਡਿਆ ਹੋਇਆ ਸੀ। ਜਦੋਂ ਹਵਾ ਨਾਲ ਤਲਾ ਦੀਆਂ ਲਹਿਰਾਂ ਉਤਾਂਹ

ਨੂੰ ਉਭਾਰ ਖਾ ਖਾ ਵਿਚੇ ਗੁੰਮ ਹੋ ਰਹੀਆਂ ਸਨ ਉਦੋਂ ਲੰਡੇ ਨੂੰ ਦੂਰੋਂ ਸ਼ਸ਼ੀ ਸੈਰੋਂ ਮੁੜੀ ਆਉਂਦੀ ਦਿਸੀ। ਉਹਨੂੰ ਇਉਂ ਪਰਤੀਤ ਹੋਇਆ ਜੀਕਰ ਉਹ ਵੀ ਇਕ ਲਹਿਰ ਵਾਂਗੂੰ ਉਭਰਦਾ ਉਭਰਦਾ ਤਲਾ ਦੇ ਪਾਣੀਆਂ ਉਤੇ ਵਿਛ ਰਿਹਾ ਹੁੰਦਾ ਹੈ।

"ਸ਼ਸ਼ੀ........ਸ਼ਸ਼ੀ........" ਉਸ ਜ਼ੋਰ ਦੀ ਪੁਕਾਰਿਆ।

ਸ਼ਸ਼ੀ ਲੰਘੀ ਜਾਂਦੀ ਲੰਡੇ ਦੇ ਕੋਲ ਆ ਤੇ ਗਈ ਪਰ ਝਕਦੀ ਝਕਦੀ। ਕਿਉਂਕਿ ਹੁਣ ਉਹ ਮੁਟਿਆਰ ਸੀ।

ਨ੍ਹੇਰਾ ਡੂੰਘਾ ਹੋ ਗਿਆ ਸੀ। ਚੰਨ ਦੀ ਧੁੰਦਲੀ ਚਾਨਣੀ ਏਧਰ ਓਧਰ ਖਲੋਤੇ ਦਰਖਤਾਂ ਦੀਆਂ ਸਿਖਰਾਂ ਉਤੇ ਫੁਹਾਰ ਵਾਂਗ ਛਟਕ ਰਹੀ ਸੀ। ਲੰਡੇ ਦੇ ਅੰਦਰ ਹਲੂਣਾ ਜਿਹਾ ਉਭਰਿਆ।

"ਸ਼ਸ਼ੀ!.........ਸ਼ਸ਼ੀ! ਤੈਨੂੰ ਯਾਦ ਏ ਅਸੀ ਨਿਕੇ ਹੁੰਦੇ ਏਸੇ ਤਲਾ ਦੇ ਕੰਢੇ ਤੇ ਖੇਡਣ ਆਉਂਦੇ ਹੁੰਦੇ ਸਾਂ – ਸ਼ਸ਼ੀ! ਕਿੰਨੇ ਹੀ ਕੁੜੀਆਂ ਮੁੰਡੇ" ਲੰਡਾ ਇਉਂ ਬੋਲ ਪਿਆ ਜੀਕਰ ਪਾਣੀ ਨਾਲ ਭਰਿਆ ਹੋਇਆ ਗਲਾਸ ਬਦੋ ਬਦੀ ਡੁਲ੍ਹਣਾ ਚਾਹੁੰਦਾ ਹੁੰਦਾ ਹੈ।

ਸ਼ਸ਼ੀ ਖਾਮੋਸ਼ ਖੜੀ ਸੀ।

"......ਇਕ ਦਿਨ ਖੇਡ ਸ਼ੁਰੂ ਸੀ – ਕੋਈ ਕੁੜੀ ਕਿਸੇ ਮੁੰਡੇ ਨਾਲ ਤੇ ਕਿਧਰੇ ਕੋਈ ਜੁਟ ਜੁੜ ਗਿਆ, ਪਰ ਮੈਂ ਇਕੱਲਾ ਹੀ ਰਹਿ ਗਿਆ ਸਾਂ – ਤੈਨੂੰ ਯਾਦ ਏ ਸ਼ਸ਼ੀ।"

"ਹਾਂ ਯਾਦ ਏ" ਸ਼ਸ਼ੀ ਚਾਰ ਚੁਫੇਰੇ ਨਿਗਾਹਾਂ ਫੇਰਦੀ ਬੋਲੀ।

"ਹਾਰ ਕੇ ਮੈਂ ਤੈਨੂੰ ਕਿਹਾ ਆ......ਮੇਰੇ ਨਾਲ ਸ਼ਸ਼ੀ!" ਉਹ ਰੁਕ ਗਿਆ। ਦੋਵੇਂ ਕਿੰਨਾ ਚਿਰ ਬਿਨ ਬੋਲੇ ਚਾਨਣੀ ਵਿਚ ਆਪਣੇ ਪਰਛਾਵਿਆਂ ਨੂੰ ਤਕਦੇ ਰਹੇ।

"ਪਰ ਸ਼ਸ਼ੀ ਤੂੰ ਵੀ ਪਾਸਾ ਪਰਤ ਕੇ ਇਕ ਹੋਰ ਸਾਥੀ ਵਲ ਟੁਰ ਪਈ ਸੈਂ" ਲੰਡੇ ਹਾਉਕਾ ਭਰ ਕੇ ਮੁੜ ਕਿਹਾ।

"ਤੇ ਮੈਂ ਇਕੱਲਾ ਰਹਿ ਗਿਆ ਬਿਲਕੁਲ ਇਕੱਲਾ ਸ਼ਸ਼ੀ......" ਲੰਡਾ

ਬੋਲਦਾ ਗਿਆ, 'ਮੁੜ ਮੈਂ ਉਥੋਂ ਟੁਰ ਪਿਆ.....ਦੂਰ ਇਕ ਮੁਢ ਉਤੇ ਜਾ ਬੈਠਾ" ਹੁਣ ਲੰਡੇ ਦੇ ਬੁਲ੍ਹ ਕੰਬਣ ਲਗ ਪਏ ਸਨ। ਉਹ ਕੁਝ ਚਿਰ ਲਈ ਰੁਕਿਆ। ਸ਼ਸ਼ੀ ਇਕ ਅਫਸਾਨੇ ਵਾਂਗ ਉਹਦੀਆਂ ਗਲਾਂ ਸੁਣ ਰਹੀ ਸੀ।

"ਫੇਰ ਮੈਂ ਮੁਢ ਉਤੋਂ ਉਠ ਕੇ ਤੁਰ ਪਿਆ ਸਾਂ" ਲੰਡਾ ਚੰਨ ਵਲ ਝਾਕਦਾ ਹੋਇਆ ਬੋਲਿਆ, "ਕੁਝ ਹੋਰ ਅਗੇਰੇ ਠੇਡਾ ਖਾ ਕੇ ਢਹਿ ਪਿਆ ਸਾਂ........ਤੂੰ ਭਜੀ ਭਜੀ ਮੇਰੇ ਵਲ ਆਈ........ਮੈਨੂੰ ਬਾਹੋਂ ਫੜ ਕੇ ਤਾਂਹ ਚੁਕਿਆ........ਤੂੰ ਮੇਰੀਆਂ ਅੱਖਾਂ ਭਰੀਆਂ ਹੋਈਆਂ ਤਕ ਕੇ ਪੁਛਿਆ ਸੀ :-

"ਤੂੰ ਰੋਂਦਾ ਕਿਉਂ ਏਂ – ਸਟ ਲਗੀ ਉ ?"

"ਐਵੇਂ......ਮੇਰੇ ਮੂੰਹੋਂ ਸਹਿਜ ਸੁਭਾ ਨਿਕਲ ਗਿਆ ਸੀ......ਪਰ ਤੂੰ ਮੈਨੂੰ ਬਾਹੋਂ ਫੜ ਕੇ ਘਰ ਲੈ ਗਈ ਸੈਂ...........ਇਹੋ ਥਾਂ ਹੈ ਉਹ ਜਿੱਥੇ ਅਸੀ ਖੇਡਦੇ ਹੁੰਦੇ ਸਾਂ ਨਿਕੇ ਹੁੰਦੇ, ਤੇ ਇਕ ਦਿਨ ਤੂੰ ਮੇਰੇ ਨਾਲ ਖੇਡੀ ਨਹੀਂ ਸੈਂ......ਖੇਡੀ ਨਹੀਂ ਸੈਂ......ਉਦਾਸੀਨ ਮੈਨੂੰ ਯਾਦ ਆ ਗਿਆ ਹੈ ਅਜ........" ਤੇ ਲੰਡੇ ਦੇ ਬੋਲ ਥਿੜਕ ਪਏ।

ਰਾਤ ਵਧੇਰੇ ਹੁੰਦੀ ਜਾਂਦੀ ਸੀ। ਸ਼ਸ਼ੀ ਕੁਝ ਘਾਬਰ ਜਿਹੀ ਗਈ। ਉਸ ਕਾਹਲੀ ਨਾਲ ਸਾੜ੍ਹੀ ਸਿਰ ਤੇ ਸਾਂਭਦੀ ਨੇ ਕਿਹਾ –

"ਹੁਣ ਚੱਲੀਏ.............ਚੰਨ ਕੇਡਾ ਉਤਾਂਹ ਚੜ੍ਹ ਆਇਆ ਹੈ" ਤੇ ਉਸ ਆਪਣਾ ਹਥ ਲੰਡੇ ਵਲ ਵਧਾਇਆ।

ਲੰਡੇ ਫੜ ਲਿਆ ਕੂਲਾ ਕੂਲਾ ਹਥ। ਸ਼ਸ਼ੀ ਨੂੰ ਇਕ ਕੰਬਣੀ ਮਹਿਸੂਸ ਹੋਈ, ਲੰਡਾ ਚਲ ਪਿਆ। ਉਹ ਦੋਵੇਂ ਟੁਰੇ ਜਾਂਦੇ ਸਨ – – ਹੌਲੀ ਹੌਲੀ– ਚੁਪ ਚੁਪ ਕਦੇ ਕਦੇ ਬੋਲਦੇ। ਚੁਫੇਰੀਂ ਸ਼ਹਿਰ ਦਾ ਗਾੜ੍ਹਾ ਧੂੰ ਧੁੰਦ ਵਾਂਗ ਫੈਲਿਆ ਪਿਆ ਸੀ। ਚਾਨਣੀ ਮਧਮ ਪੈ ਚੁਕੀ ਹੋਈ ਸੀ। ਝਾੜੀਆਂ ਦਰਖ਼ਤ ਤੇ ਹੋਰ ਹਰਿਕ ਸ਼ੈ ਅੱਧ ਲੁਕੀ ਜਿਹੀ ਲਭਦੀ ਸੀ। ਅਗੇ ਰਸਤਿਆਂ ਦਾ ਮੋੜ ਆ ਗਿਆ।

"ਚੰਗਾ – ਨਮਸਤੇ ਹੁਣ ਮੈਂ ਜਾਂਦੀ ਹਾਂ" ਸ਼ਸ਼ੀ ਨੇ ਧੁੰਦਲੀ ਚਾਨਣੀ ਵਿਚ ਲੰਕੇ ਉਤੇ ਇਕ ਨਿਗਾਹ ਸੁਟ ਕੇ ਆਖਿਆ।

"ਨਹੀਂ ਮੈਂ ਤੁਹਾਡੇ ਨਾਲ ਚਲਦਾ ਹਾਂ – ਤੁਸੀ ਕੱਲੇ ਹੋ ਸ਼ਸ਼ੀ..... ਏਡੀ ਰਾਤ ਵਿਚ ਤੁਹਾਡਾ ਕੱਲਿਆਂ ਜਾਣਾ ਠੀਕ ਨਹੀਂ – ਫ਼ਿਜ਼ਾ ਵਿਚ ਅਜ ਖ਼ਾਮੋਸ਼ੀ ਹੈ।"

ਸ਼ਸ਼ੀ ਕੁਝ ਚਿਰ ਚੁਪ ਰਹੀ – "ਪਰ ਤੁਹਾਨੂੰ ਖੇਚਲ ਹੋਵੇਗੀ –"

"ਨਹੀਂ –" ਲੰਕੇ ਦੇ ਅੰਦਰੋਂ ਪੁਰਾਣੀਆਂ ਯਾਦਾਂ ਜਾਗ ਉਠੀਆਂ ਜਦੋਂ ਉਹ ਨਿਕੀ ਜਿਹੀ ਸ਼ਸ਼ੀ ਨਾਲ ਜੁਟ ਬਣਾ ਕੇ ਟੁਰਿਆ ਕਰਦਾ ਸੀ। ਕਦੇ ਉਹਦੇ ਗਲ ਵਿਚ ਬਾਂਹਾਂ ਪਾ ਦਿਆ ਕਰਦਾ ਸੀ। ਏਸੇ ਰਾਹ ਉਤੇ ਉਹ ਅਨੇਕਾਂ ਵਾਰ ਘੁੰਮੇ ਸਨ – ਉਹਨੂੰ ਇੰਞ ਭਾਸਿਆ ਜੀਕਰ ਉਨ੍ਹਾਂ ਦੀਆਂ ਬਚਪਨ ਦੀਆਂ ਪੈੜਾਂ ਚਾਨਣੀ ਵਿਚ ਹੁਣ ਵੀ ਧਰਤੀ ਉਤੇ ਲਭ ਰਹੀਆਂ ਹਨ। ਅਗੇ ਇਕ ਮੁਢ ਪਿਆ ਸੀ। ਉਹ ਦੋਵੇਂ ਖਲੋ ਗਏ। ਲੰਕੇ ਨੇ ਕੁਝ ਚਿਰ ਓਧਰ ਤੱਕਿਆ, ਮੁਢ ਵਲ।

"ਇਹ ਓਹੋ ਮੁਢ ਹੈ ਸ਼ਸ਼ੀ ਜੀ – ਜਿਸ ਉਤੇ ਮੈਂ ਨਿਕਾ ਹੁੰਦਾ ਬੈਠਾ ਸਾਂ – ਤੇ ਤੁਸੀ ਮੇਰੀਆਂ ਅੱਖਾਂ ਵਿਚ ਅੱਥਰੂ ਡਿੱਠੇ ਸਨ – ਜਦੋਂ ਤੁਸੀ ਮੇਰੇ ਨਾਲ ਖੇਡਣੋਂ ਨਾਂਹ ਕਰ ਦਿੱਤੀ ਸੀ, ਚੇਤੇ ਜੇ ?"

ਉਹ ਝੱਲਿਆਂ ਵਾਂਗ ਮੁੜ ਮੁੜ ਓਸੇ ਗੱਲ ਨੂੰ ਦੁਹਰਾਈ ਜਾਂਦਾ ਸੀ, ਸ਼ਸ਼ੀ ਨੇ ਅੱਖਾਂ ਨੀਵੀਆਂ ਪਾ ਲਈਆਂ।

"ਆਓ ਦੋ ਘੜੀਆਂ ਏਸ ਉੱਤੇ ਮੁੜ ਬਹਿ ਲਵੀਏ – ਸ਼ਸ਼ੀ ! ਏਥੇ ਜਿਥੇ ਬਚਪਨ ਵਿਚ ਬੈਠੇ ਸਾਂ..........." ਲੰਕੇ ਨੇ ਹਾਉਕਾ ਭਰਿਆ, ਮੁੜ ਉਹ ਦੋਵੇਂ ਓਸ ਮੁਢ ਉਤੇ ਬਹਿ ਗਏ।

ਲੰਕੇ ਦਾ ਦਿਲ ਵਚਿਤ੍ਰ ਹਰਕਤ ਧਾਰਨ ਕਰਨ ਲਗਾ। "ਅਜ ਕਿੰਨੇ ਵਰ੍ਹਿਆਂ ਮਗਰੋਂ ਅਸੀ ਮਿਲੇ ਹਾਂ – ਨਿਕਾ ਹੁੰਦਾ ਜਦੋਂ ਮੈਂ ਇਸ ਉੱਤੇ ਬੈਠਾ ਸਾਂ ਤਾਂ ਸੋਚਿਆ ਸੀ – ਮੈਂ ਕੱਲਾ ਹਾਂ ਮੇਰਾ ਕੋਈ ਵੀ ਨਹੀਂ ਬਣ ਸਕੇਗਾ।"

ਸ਼ਸ਼ੀ ਖ਼ਾਮੋਸ਼ ਬੈਠੀ ਸੀ।

"ਪਰ ਹੁਣ ਤੇ ਮੈਂ ਇਕੱਲ ਮਹਿਸੂਸ ਨਹੀਂ ਕਰਦਾ" ਲੰਙੇ ਨੇ ਵਾਰਤਾ-ਲਾਪ ਜਾਰੀ ਰਖੀ।

"ਪਰ ਤੁਰੇ ਵੀ ਚਲੀਏ ਨਾ – ਰਾਤ ਡੂੰਘੇਰੀ ਹੁੰਦੀ ਜਾਂਦੀ ਏ" ਸ਼ਸ਼ੀ ਬੇਤਾਬ ਸੀ।

ਮੁੜ ਉਠ ਕੇ ਦੋਵੇਂ ਟੁਰ ਪਏ। ਓੜਕ ਓਸ ਨੁੱਕਰ ਉਤੇ ਜਾਂ ਪੁੱਜੇ ਜਿਥੇ ਰਸਤਿਆਂ ਦਾ ਨਖੇੜ ਸੀ। ਜਿਥੇ ਉਨ੍ਹਾਂ ਨੂੰ ਨਿਖੜਨਾ ਹੀ ਪੈਣਾ ਸੀ। ਉਥੇ ਕੁਝ ਚਿਰ ਲਈ ਉਹ ਚੁਪ ਚਾਪ ਖਲੋਤੇ ਰਹੇ।

"ਤੁਹਾਨੂੰ ਡਾਢੀ ਖੇਚਲ ਹੋਈ ਹੈ ਮੇਰੇ ਨਾਲ ਆਉਣ ਦੀ – ਧੰਨਵਾਦ –" ਸ਼ਸ਼ੀ ਜਾਣ ਨੂੰ ਤਿਆਰ ਹੋਈ।

"ਰਤਾ ਠਹਿਰੋ – ਇਹ ਨਖੇੜਾ ਹੈ – ਨਖੇੜ ਉਤੇ ਇਕ ਗੱਲ ਕਰ ਲਈਏ।"

ਸ਼ਸ਼ੀ ਰੁਕ ਗਈ।

"ਦਸੋ ?" ਸ਼ਸ਼ੀ ਬੋਲੀ।

ਲੰਙਾ ਚੁਪ ਚਾਪ ਖੜਾ ਸੀ।

"ਦਸੋ ਵੀ ਕੀ ਗੱਲ ਹੈ" ਬੇਕਰਾਰ ਸ਼ਸ਼ੀ ਨੇ ਆਪਣੇ ਵਾਲ ਪਿਛਾਂਹ ਹਟਾਏ। ਚਾਨਣੀ ਵਿਚ ਉਹਦਾ ਮੂੰਹ ਬਲੌਰ ਵਾਂਗੂ ਦਿਸਦਾ ਸੀ।

"ਗੱਲ – ਗੱਲ ਡਾਢੀ ਔਖੀ ਏ" ਲੰਙੇ ਦੇ ਸਾਹ ਤਿਖੇਰੇ ਵਗਣ ਲਗੇ।

"ਤਾਂ ਵੀ ਕੁਝ ਤੇ ਆਖੋ" ਸ਼ਸ਼ੀ ਹੋਰ ਹੈਰਾਨ ਹੋ ਗਈ।

"ਮੈਂ ਤੁਹਾਨੂੰ ਸੰਬੋਧਨ ਕਰ ਕੇ ਆਖਾਂਗਾ" ਲੰਙੇ ਦੇ ਅੰਦਰੋਂ ਸਾਹਾਂ ਦੀ ਸਰਸਰਾਹਟ ਨਿਕਲ ਰਹੀ ਸੀ।

"ਮੈਂ ਸੁਣਨ ਲਈ ਉਤਾਵਲੀ ਹਾਂ"

"ਪਤਾ ਨਹੀਂ ਤੁਸੀ ਸੁਣ ਕੇ ਕੀਕਰ ਮਹਿਸੂਸ ਕਰੋ – ਖਬਰੇ ਚਕ੍ਰਿਤ ਹੀ ਹੋ ਜਾਵੋ – ਪਰ ਮੈਂ ਜ਼ਰੂਰ ਆਖ ਦਿਆਂਗਾ"

ਸ਼ਸ਼ੀ ਕੁਝ ਸੁਕੜ ਗਈ। ਉਹ ਰੋਕ ਰੋਕ ਸਾਹ ਖਿਚਦੀ ਸੀ।

"ਮੈਂ ਜੋ ਕੁਝ ਆਖਣਾ ਚਾਹੁੰਦਾ ਹਾਂ ਉਹ ਬੇਅਰਥ ਜਾਵੇਗਾ – ਤੁਸੀ ਉਸ ਤੇ ਹਸ ਛਡੋਗੇ – ਖਬਰੇ ਜਰ ਵੀ ਨਾ ਸਕੋ – ਮੇਰੀਆਂ ਝਲੀਆਂ ਗਲਾਂ ਉਤੇ ਤੁਸੀ ਹਸ ਛਡੋਗੇ – ਸ਼ਸ਼ੀ ਜੀ" ਇਹ ਕਹਿੰਦਿਆਂ ਉਹ ਕੁਝ ਰੁਕਿਆ ਤੇ ਇਕ ਪਾਸੇ ਮੂੰਹ ਕਰ ਲਿਆ। ਉਹਦੀਆਂ ਅਖਾਂ ਵਿਚੋਂ ਤ੍ਰਿਪ ਤ੍ਰਿਪ ਅਥਰੂ ਪਏ ਡਿਗਦੇ ਸਨ।

ਚੰਨ ਧੁੰ ਵਿਚੋਂ ਤਾਂਹ ਉਠਦਾ ਉਠਦਾ ਉਚੇਰਾ ਹੋ ਆਇਆ ਸੀ। ਲੰਡਾ ਅਖਾਂ ਪੂੰਝਦਾ ਸੀ। ਸ਼ਸ਼ੀ ਦਾ ਹਿਰਦਾ ਦ੍ਰਵ ਗਿਆ। ਉਸ ਨਰਮਾਈ ਨਾਲ ਆਖਿਆ :

"ਕਢ ਦਿਓ ਦਿਲ ਦੀ ਗਲ – ਛੇਤੀ ਕਰੋ ?"

"ਮੈਂ ਤੁਹਾਨੂੰ ਪਿਆਰ ਕਰਦਾ.........."

ਇਹ ਅੱਖਰ ਹੌਲੀ ਦੇਣੀ ਲੰਡੇ ਦੇ ਮੂੰਹੋਂ ਨਿਕਲ ਕੇ ਫ਼ਿਜ਼ਾ ਵਿਚ ਅਲੋਪ ਹੋ ਗਏ। ਸ਼ਸ਼ੀ ਜੀਕਰ ਘਾਬਰ ਗਈ ਹੁੰਦੀ ਹੈ, ਮਾਨੋਂ ਉਸ ਤੇ ਕੋਈ ਬਿਜਲੀ ਕੜਕ ਪਈ। ਉਸ ਆਪਣਾ ਮੂੰਹ ਦੂਜੇ ਪਾਸੇ ਫੇਰ ਲਿਆ। ਉਹਨੂੰ ਆਪਣਾ ਆਪ ਸਿਲ ਵਾਂਗੂੰ ਸੁੰਨ ਹੁੰਦਾ ਜਾਪਿਆ।

"ਇਹਨਾਂ ਮੈਨੂੰ ਇਹ ਕੀ ਆਖ ਦਿੱਤਾ ਏ" ਉਹ ਕੰਬਣ ਲਗ ਪਈ, "ਇਹ ਕੀ ਆਖ ਦਿੱਤਾ ਮੈਨੂੰ ਏਸ" ਸ਼ਸ਼ੀ ਨੂੰ ਆਪਣੇ ਆਪ ਕੋਲੋਂ ਲਜਿਆ ਆਉਂਦੀ ਸੀ। ਉਹ ਧਰਤੀ ਵਿਚ ਨਿਘਰ ਜਾਣਾ ਲੋੜਦੀ ਸੀ, ਲੰਡਾ ਸੁੰਨਮਸੁੰਨ ਖਲੋਤਾ ਸ਼ਸ਼ੀ ਦੇ ਮੂੰਹੋਂ ਨਿਕਲਦੇ ਉੱਤਰ ਦੀ ਉਡੀਕ ਵਿਚ ਸੀ। ਪਰ ਉਹ ਬਿਨ ਬੋਲੇ ਟੁਰ ਪਈ।

ਲੰਡੇ ਰੋਕਣ ਦਾ ਯਤਨ ਕੀਤਾ। ਪਰ ਉਹਦੇ ਅੰਦਰੋਂ ਵਾਜ ਨਹੀਂ ਸੀ ਨਿਕਲਦੀ। ਉਹ ਨਿਢਾਲ ਜਿਹਾ ਹੁੰਦਾ ਜਾਂਦਾ ਸੀ। ਮੂੰਹ ਵਿਚ ਉਹਦੀ ਜੀਭ ਪਥਰਾ ਗਈ। ਸਾਰੇ ਤਰਾਣ ਨਾਲ ਉਸ ਉੱਚੀ ਦੇਣੀ ਵਾਜ ਦਿੱਤੀ, "ਸ਼ਸ਼ੀ......"

ਪਰ ਸ਼ਸ਼ੀ ਦੂਰ ਜਾ ਚੁਕੀ ਸੀ।

---

ਨੌਰੰਗ ਸਿੰਘ ਦੀਆਂ ਕਹਾਣੀਆਂ ਸਾਡੇ ਅਗੇ ਪਿੰਡਾਂ ਦੇ ਦੁਧ ਦਹੀਂ ਦੇ ਮੱਟ ਚਾਟੀਆਂ ਖੋਲ੍ਹ ਦੇਂਦੀਆਂ ਹਨ ਤੇ ਅਸੀ ਚਰਾਂਦਾਂ ਦੇ ਸੱਜਰੇ ਸਾਹਾਂ ਭਿੰਨੀ ਘਾਹ, ਵੱਗਾਂ ਦੇ ਖੁਰਾਂ ਨਾਲ ਉਡਦੀ ਤ੍ਰੇਲੀ ਧੂਲ ਤੇ ਪੱਲਰਦੀਆਂ ਪੈਲੀਆਂ ਦੇ ਸੁਥਕ ਬੁੱਲਿਆਂ ਦੀਆਂ ਘੁੱਟਾਂ ਭਰਦੇ ਹਾਂ। ਅਸੀ ਡਰਾਇੰਗ ਰੂਮ ਦੇ ਚਿਲਕਦੇ ਚੁਹਲਾਂ ਨੂੰ ਭੁਲ ਜਾਂਦੇ ਹਾਂ ਜਦੋਂ ਉਹ ਸਾਡੇ ਸਾਹਮਣੇ ਭਿਜੀਆਂ ਨੀਝਾਂ ਨਾਲ ਲਿਫੀ ਹੋਈ ਪਿੰਡ ਦੀ ਅੱਲ੍ਹੜ ਕੁੜੀ ਨੂੰ ਲਿਆ ਖਲ੍ਹਿਆਰਦਾ ਹੈ।..........

ਉਹ ਸਿਰਫ ਅਮੀਰ, ਸੁਗੰਧਾਂ-ਮਤੀ ਹਰਿਆਵਲ ਤੇ ਮਿੱਠੀਆਂ ਚਰ੍ਹੀਆਂ ਦੇ ਗੀਤ ਹੀ ਨਹੀਂ ਛੂੰਹਦਾ, ਸਗੋਂ ਤ੍ਰੇੜੀ, ਔੜ ਖਾਧੀ ਭੌਂ ਦੇ ਵੈਣ ਵੀ ਪਾਉਂਦਾ ਹੈ—ਇਨ੍ਹਾਂ ਬੋਲਾਂ ਵਿਚ ਹਉਕੇ ਨੇ...

[ਮੁਢਲੀਆਂ ਸਤਰਾਂ ਵਿਚੋਂ

ਪ੍ਰੀਤ ਨਗਰ ● ਸ਼ਾਪ
੩੦ ਨਿਸਬਤ ਰੋਡ ਲਾਹੌਰ